ਮਾਰਚ 1999

# ਤਰਕਸ਼ੀਲ

10/-

ਵਾਤਾਵਰਨ ਤੇ ਅਸੀਂ

ਗਰਭ ਸੰਬੰਧੀ

ਬ੍ਰਹਿਮੰਡ ਵਿਚ ਸਾਡੀ
ਧਰਤੀ ਵਰਗੀਆਂ
ਹੋਰ ਧਰਤੀਆਂ

ਭੂਤ ਫੜਿਆ ਗਿਆ....

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਜਿਹੜੇ ਰੱਬ ਦੀ ਰਜ਼ਾ ਵਿਚ ਕੀਮਤਾਂ ਦੇ ਕਬੂਤਰ ਅੰਬਰਾਂ 'ਚ ਉੱਡ ਰਹੇ ਹੋਣ, ਜਿਹੜੇ ਰੱਬ ਦੀ ਰਜ਼ਾ ਵਿਚ ਗਰੀਬਾਂ ਨੂੰ ਗਰੀਬੀ ਦੇ ਗੱਫਿਆਂ ਨਾਲ ਨਿਵਾਜਿਆ ਜਾਂਦਾ ਹੋਵੇ, ਜਿਹੜੇ ਰੱਬ ਦੀ ਰਜ਼ਾ ਵਿਚ ਮਜ਼ਦੂਰਾਂ ਦੇ ਘਰ ਮਜ਼ਦੂਰ ਅਤੇ ਕਾਰਖਾਨੇਦਾਰਾਂ ਦੇ ਕਾਰਖਾਨੇਦਾਰ ਪੈਦਾ ਹੁੰਦੇ ਹੋਣ, ਜਿਹੜੇ ਰੱਬ ਦੀ ਰਜ਼ਾ ਵਿਚ ਅਫਸਰਾਂ ਦੇ ਪੁੱਤਰ ਅਫਸਰ ਅਤੇ ਚਪੜਾਸੀਆਂ ਦੇ ਚਪੜਾਸੀ ਪੈਦਾ ਹੁੰਦੇ ਹੋਣ, ਜਿਹੜੇ ਰੱਬ ਦੀ ਰਜ਼ਾ ਵਿਚ ਚਮਾਰ ਦੇ ਪੁੱਤਰ ਚਮਾਰ, ਬ੍ਰਾਹਮਣ ਦੇ ਬ੍ਰਾਹਮਣ ਪੈਦਾ ਹੁੰਦੇ ਹੋਣ, ਉਸ ਪਰਮਾਤਮਾ ਅੱਗੇ ਦੱਸੋ ਪ੍ਰਾਰਥਨਾਂ ਕਰਨ ਦੀ ਕੀ ਤੁੱਕ ਹੈ।

## ਨਵੀਆਂ ਪਿਰਤਾਂ ਨਵੀਆਂ ਲੀਹਾਂ
## ਸਰੀਰ-ਦਾਨ

ਤਰਕਸ਼ੀਲ ਸੁਸਾਇਟੀ (ਰਜਿ.) ਪੰਜਾਬ ਮਰਨ ਉਪਰੰਤ ਬਿਨਾਂ ਅਡੰਬਰ ਅਤੇ ਧਾਰਮਿਕ ਰਸਮਾਂ ਦੇ ਮੌਤ ਦੇ ਸੱਚ ਨੂੰ ਜ਼ਰਨ ਲਈ ਨਵੀਆਂ ਪਿਰਤਾਂ ਪਾਉਣ ਲਈ ਅਸੂਲੀ ਤੌਰ ਤੇ ਫੈਸਲਾ ਲੈ ਚੁੱਕੀ ਹੈ। ਅਤੇ ਇਸ ਦੇ ਨਾਲ ਹੀ ਸਰੀਰ-ਦਾਨ ਕਰਨ ਲਈ ਵਸੀਅਤਾਂ ਤਿਆਰ ਕਰਨ ਲਈ ਵੀ ਯਤਨਸ਼ੀਲ ਹੈ, ਤਾਂ ਜੋ ਸਰੀਰ ਅਤੇ ਇਸਦੇ ਅੰਗ ਲੋੜਵੰਦ ਮਨੁੱਖੀ ਭਾਈਚਾਰੇ ਦੇ ਕੰਮ ਆ ਸਕਣ। ਸਾਨੂੰ ਅਜਿਹੀਆਂ ਪਹਿਲਕਦਮੀਆਂ ਕਰਨ ਵਾਲੇ ਕਈ ਵਿਅਕਤੀਆਂ ਦੀਆਂ ਵਸੀਅਤਾਂ ਦੀਆਂ ਨਕਲਾਂ ਪ੍ਰਾਪਤ ਹੋਈਆਂ ਹਨ। ਜਿਨ੍ਹਾਂ ਵਿਚੋਂ ਜੋਗਿੰਦਰ ਸਿੰਘ, ਦਲਜੀਤ ਕੌਰ, ਵਸੀਕਾ ਨਵੀਸ ਵਾਸੀ ਸੰਗਰੂਰ ਅਤੇ ਬੀਬੀ ਧਰਮਿੰਦਰ ਕੌਰ ਵਾਸੀ ਸੰਗਰੂਰ ਦਾ ਜ਼ਿਕਰ ਕਰਨਾ ਬਣਦਾ ਹੈ। ਇੱਥੇ ਧਰਮਿੰਦਰ ਕੌਰ ਦੀ ਹਲਫੀਆ ਬਿਆਨ ਰੂਪ 'ਚ ਕੀਤੀ ਵਸੀਅਤ ਨੂੰ ਹੂ-ਬ-ਹੂ ਦਿੱਤਾ ਜਾ ਰਿਹਾ ਹੈ। ਤਾਂ ਜੋ ਤਰਕਸ਼ੀਲ ਪਾਠਕ ਇਸ ਤੋਂ ਸੇਧ ਲੈ ਸਕਣ-ਅਦਾਰਾ

### ਹਲਫੀਆ ਬਿਆਨ

ਮੈਂ ਧਰਮਿੰਦਰ ਕੌਰ ਪਤਨੀ ਮਾਲਵਿੰਦਰ ਸਿੰਘ ਪੁੱਤਰ ਸ. ਗੁਰਬਚਨ ਸਿੰਘ ਵਾਸੀ ਮੁਹਲਾ ਨੌਘਰਾਂ ਮਕਾਨ ਨੰਬਰ ਬੀ. ਫੋਰ/145 ਨੇੜੇ ਬਨਾਸਰ ਬਾਗ ਸੰਗਰੂਰ ਦੀ ਦੇ ਹਾਂ ਜੋਕੇ ਮੈਂ ਇਹ ਹਲਫੀਆ ਬਿਆਨ ਕਰਦੀ ਹਾਂ ਕਿ :

1. ਕਿ ਮੈਂ ਇਹ ਹਲਫੀਆ ਬਿਆਨ ਕਰਦੀ ਹਾਂ ਕਿ ਮੇਰੀ ਉਮਰ ਲਗਭਗ 40 ਸਾਲ ਦੀ ਹੈ।

2. ਕਿ ਮੈਂ ਹਲਫੀਆ ਬਿਆਨ ਕਰਦੀ ਹਾਂ ਕਿ ਮੈਂ ਹੈਂਡ ਲੂਮ ਨਾਲ ਕਪੜਾ ਆਦਿ ਬੁਣਨ ਅਤੇ ਇਸ ਕਪੜੇ ਦੀ ਮਾਰਕਿਟਿੰਗ ਲਈ ਲੋੜ ਅਨੁਸਾਰ ਵੱਖ ਵੱਖ ਥਾਵਾਂ ਤੇ ਜਾਂਦੀ ਰਹਿੰਦੀ ਹਾਂ ਅਤੇ ਦੇਖਦੀ ਹਾਂ ਕਿ ਕਈ ਵਾਰ ਟਰੈਫਿਕ ਦੇ ਰਸ਼ ਕਾਰਨ ਕੋਈ ਹੀਮ ਕੀਮ ਹੋਣ ਕਾਰਨ ਤੁਰੰਤ ਹੀ ਮੌਤ ਹੋ ਜਾਂਦੀ ਹੈ ਅਤੇ ਇਸ ਤਰ੍ਹਾਂ ਦਿਲ ਦੀ ਇੱਛਾ ਦਿਲ ਵਿਚ ਹੀ ਰਹਿ ਜਾਂਦੀ ਹੈ ਮੇਰੀ ਵੀ ਇਹ ਰਾਹਦਿਕ ਇੱਛਾ ਹੈ ਕਿ ਮੇਰੀ ਮੌਤ ਤੋਂ ਬਾਅਦ ਮੇਰੀਆਂ ਦੋਵੇ ਅੱਖਾਂ ਕਿਸੇ ਗਰੀਬ ਲੋੜਵੰਦ ਲਈ ਦਾਨ ਵਿਚ ਦੇ ਦਿੱਤੀਆਂ ਜਾਣ ਅਤੇ ਅੱਖਾਂ ਲੈਣ ਵਾਲੇ ਕਿਸੇ ਗਰੀਬ ਤੋਂ ਕੋਈ ਵੀ ਰਕਮ ਚਾਰਜ ਨਾਂ ਕੀਤੀ ਜਾਵੇ ਅਤੇ ਮੇਰੀ ਇਹ ਅੱਖਾ ਮੇਰੇ ਪਰਿਵਾਰ ਦੀ ਹਾਜ਼ਰੀ ਵਿਚ ਹੀ ਕਿਸੇ ਗਰੀਬ ਸ਼ਖਸ ਨੂੰ ਦਿੱਤੀਆਂ ਜਾਣ। ਕਿ ਮੇਰੀ ਅੱਖਾਂ ਤੋਂ ਇਲਾਵਾ ਮੇਰੀ ਮਿਰਤਕ ਸਰੀਰ ਵਿਚੋਂ ਜੋ ਕੁਝ ਵੀ ਕੰਮ ਆਉਣ ਵਾਲਾ ਅੰਗ ਹੋਵੇ ਉਹ ਵੀ ਕਿਸੇ ਲੋੜਵੰਦ ਲਈ ਲੈ ਲਿਤਾ ਜਾਵੇ।

3. ਕਿ ਮੇਰੀ ਮੌਤ ਉਪਰੰਤ ਮੇਰੇ ਪਰਿਵਾਰ ਦਾ ਹਰ ਸਖਸ਼ ਮੇਰੀ ਇਹ ਇੱਛਾ ਪੂਰੀ ਕਰਨ ਵਿਚ ਮੇਰੀ ਮਦਦ ਕਰੇਗਾ ਅਤੇ ਕੋਈ ਵੀ ਪਰਿਵਾਰਕ ਮੈਂਬਰ ਸੁਭਚਿੰਤਕ ਦਾ ਰਿਸ਼ਤੇਦਾਰ ਇਸ ਸ਼ੁਭ ਕੰਮ ਵਿਚ ਕੋਈ ਰੁਕਾਵਟ ਨਹੀਂ ਪਾਵੇਗਾ ਅਤੇ ਜੇਕਰ ਕੋਈ ਸਖਸ ਇਸ ਕੰਮ ਵਿਚ ਕੋਈ ਰੁਕਾਵਟ ਪਾਵੇਗਾ ਤਾਂ ਉਹ ਮੇਰਾ ਅਸਲ ਦੁਸ਼ਮਨ ਹੋਵਗਾ

4. ਕਿ ਇਹ ਹਲਫੀਆ ਬਿਆਨ ਮੈਨੇ ਆਪਣੀ ਮਰਜੀ ਅਤੇ ਖੁਸ਼ੀ ਖੁਦ ਨਾਲ ਲਿਖਵਾ ਦਿੱਤਾ ਹੈ ਕੇ ਸੰਨਦ ਰਹੇ ਅਤੇ ਲੋੜ ਵੇਲੇ ਕੰਮ ਆਵੇ

ਮਿਤੀ 17/12/1998

-ਧਰਮਿੰਦਰ ਕੌਰ

ਬਿਆਨਕਾਰ : ਧਰਮਿੰਦਰ ਕੌਰ ਪਤਨੀ ਮਾਲਵਿੰਦਰ ਕੌਰ ਵਾਸੀ ਮੁਹੱਲਾ ਨੌਘਰਾ ਸੰਗਰੂਰ




**ਤਰਕਸ਼ੀਲ**

**ਮੁੱਖ ਸੰਪਾਦਕ (ਆਨਰੇਰੀ):**
ਰਜਿੰਦਰਪਾਲ ਸਿੰਘ (ਡਾ.)

**ਸੰਪਾਦਕੀ ਬੋਰਡ (ਆਨਰੇਰੀ)**
ਅਵਤਾਰ ਗੋਂਦਾਰਾ
ਵਿਜ਼ੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫ਼ਗਵਾੜਾ

**ਮੁੱਖ ਪ੍ਰਬੰਧਕ (ਆਨਰੇਰੀ) :**
ਦਲਵੀਰ ਕਟਾਣੀ
0161 833868

**ਸੰਪਰਕ ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ** 1. ਦਫ਼ਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161 425961

2. ਜਸਵੰਤ ਜੀਰਖ , ਜ. ਸਕੱਤਰ
ਫੋਨ : 0161-460794

**ਚੰਦੇ :** ਲਾਈਫ : 500 ਰੁਪਏ, ਸਲਾਨਾ : 50 ਰੁਪਏ, ਵਿਦੇਸ਼ : 6 ਪੌਂਡ ਜਾਂ, 10 ਡਾਲਰ (ਅਮਰੀਕਨ)

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਗੋਂਦਾਰਾ ਨੇ ਵੇਕ ਕੰਮਿਊਟਰ-239181 ਤੋਂ ਕੰਪੋਜ਼ਿੰਗ ਅਤੇ ਵਾਈਟ ਕ੍ਰਾਸ ਪ੍ਰਿਟਰਜ਼ ਤੋਂ ਪ੍ਰਿੰਟ ਕਰਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ. 4/93 ਐਡੀਟਰ (ਪੰਜਾਬ) ਚੰਡੀਗੜ੍ਹ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ ਲਈ ਸੂਚਨਾ**
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ/ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ/ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ।


## ਸੰਪਾਦਕੀ

ਦੇਸ਼ ਅੰਦਰ ਕੌਮੀ ਪੱਧਰ 'ਤੇ ਪਿਛਲੇ ਕੁਝ ਮਹੀਨਿਆਂ ਅੰਦਰ ਧਾਰਮਿਕ ਫਿਰਕਾਪ੍ਰਸਤੀ ਦੇ ਪੱਖ ਤੋਂ ਕਈ ਨਿੰਦਣਯੋਗ ਬੁਰੀਆਂ ਘਟਨਾਵਾਂ ਲੜੀਵਾਰ ਵਾਪਰੀਆਂ ਹਨ। ਕਦੇ ਚਿੱਤਰਕਾਰ ਦੇ ਚਿੱਤਰ ਸਾੜੇ ਗਏ, ਕਦੇ ਫਾਇਰ ਫਿਲਮ ਦਾ ਬਹਾਨਾ ਬਣਾ ਲਿਆ ਘਰ ਫੂਕੇ ਗਏ, ਕਿਤੇ ਕ੍ਰਿਕਟ ਮੈਦਾਨ ਦੀ ਪਿੱਚ ਪੱਟ ਦਿਤੀ ਅਤੇ ਕਦੇ ਪਾਕਿਸਤਾਨੀ ਕ੍ਰਿਕਟ ਟੀਮ ਨੂੰ ਧਮਕੀਆਂ ਦਿੱਤੀਆਂ ਗਈਆ, ਇਵੇਂ ਹੀ ਕਦੇ ਨੰਨਜ਼ ਨਾਲ ਬਲਾਤਕਾਰ ਹੁੰਦਾ ਹੈ ਅਤੇ ਕਦੇ ਇਸਾਈ ਭਾਈਚਾਰੇ ਨਾਲ ਸਬੰਧਿਤ ਧਾਰਮਿਕ ਇਮਾਰਤਾਂ ਢਾਹ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਸਾਰੀਆਂ ਘਟਨਾਵਾਂ ਦਾ ਘਿਨਾਉਣਾ ਸਿਖਰ ਉੜੀਸਾ ਦੇ ਕਿਉਂਸਰ ਜਿਲੇ ਵਿਚ ਇਸਾਈ ਮਿਸ਼ਨਰੀ ਗ੍ਰਾਹਮ ਸਟੀਵਰਟ ਸਟੇਨਜ਼ ਨੂੰ ਉਸਦੇ ਦੋ ਛੋਟੇ ਬੱਚਿਆ ਸਮੇਤ ਜਿਉਂਦਿਆਂ ਸੁੱਤੇ ਪਏ ਨੂੰ ਜਲਾ ਦੇਣ ਨਾਲ ਹੁੰਦਾ ਹੈ। ਅਸਲ ਵਿਚ ਇਹ ਸਾਰੇ ਘਟਨਾ ਚੱਕਰ ਦਾ ਨਾ ਅੱਜ ਆਰੰਭ ਹੋਇਆ ਹੈ ਅਤੇ ਨਾ ਹੀ ਇਸਦਾ ਕਿਸੇ ਨਿਕਟ ਭਵਿੱਖ ਵਿਚ ਕੋਈ ਅੰਤ ਦਿਖਾਈ ਦਿੰਦਾ ਹੈ। ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਧਾਰਮਿਕ ਅਸ਼ਹਿਣਸ਼ੀਲਤਾ ਅਤੇ ਫਿਰਕੂਪੁਣੇ ਦਾ ਕਾਰਕ ਅੰਗਰੇਜ਼ਾ ਨੂੰ ਮਿਥਕੇ ਸੁਰਖੂਰ ਹੋਇਆ ਜਾਂਦਾ ਸੀ ਪ੍ਰੰਤੂ ਦੇਸ਼-ਵੰਡ ਨਾਲ ਹੀ ਉਹ ਜਨੂੰਨ ਭੜਕਿਆ ਜਿਸਨੂੰ ਸੋਚਕੇ ਅੱਜ ਵੀ ਦੁੱਖ ਹੁੰਦਾ ਹੈ। ਆਜ਼ਾਦ ਭਾਰਤ ਵਿਚ ਇਹ ਸਿਲਸਿਲਾ ਰੁਕਿਆ ਨਹੀਂ ਸਗੋਂ ਵਧਿਆ ਹੈ।

ਮੌਜੂਦਾ ਭਾਰਤ ਦੇ ਪ੍ਰਸੰਗ ਵਿਚ ਇਸ ਵਰਤਾਰੇ ਨੂੰ ਸਿਆਸੀ ਤੌਰ ਤੇ ਦੇਸ਼ ਦੀ ਰਾਜਨੀਤੀ ਤੋਂ ਤੋੜਕੇ ਨਹੀਂ ਵੇਖਿਆ ਜਾ ਸਕਦਾ। ਹਿੰਦੂ ਮੂਲਵਾਦੀਆ ਦੇ ਨਿੱਕੇ-ਵੱਡੇ, ਰਾਸ਼ਟਰੀ ਅਤੇ ਪ੍ਰਾਤਕ ਸੰਗਠਨ 'ਆਪਣੀ' ਸਰਕਾਰ ਥੱਲੇ ਚਾਂਭਲੇ ਹੋਏ ਦੂਜੇ ਧਰਮਾਂ ਪ੍ਰਤੀ ਅਸ਼ਹਿਣਸ਼ੀਲ ਹਰਕਤਾਂ ਕਰ ਰਹੇ ਹਨ। ਇਥੇ ਧਿਆਨ ਦੇਣ ਵਾਲਾ ਨੁਕਤਾ ਇਹ ਹੈ ਕਿ ਲਗਭਗ ਸਾਰੀਆਂ ਵਿਰੋਧੀ ਪਾਰਟੀਆਂ-ਜਥੇਬੰਦੀਆ ਇਨ੍ਹਾਂ ਹਰਕਤਾਂ ਦਾ ਜਾਹਰਾ ਵਿਰੋਧ ਕਰ ਰਹੀਆ ਹਨ ਪ੍ਰੰਤੂ ਇਸਦੀ ਜੜ੍ਹ ਵੱਲ ਕਿਸੇ ਦਾ ਵੀ ਧਿਆਨ ਨਹੀਂ ਹੈ। ਧਾਰਮਿਕ ਫਿਰਕਾਪ੍ਰਸਤੀ ਜਨੂੰਨ ਦਾ ਖਾਤਮਾ ਨਾ ਤਾਂ ਇਕਦੀ ਥਾਂ ਦੂਜੇ ਤਰ੍ਹਾਂ ਦੀ ਧਾਰਮਿਕ ਫਿਰਕਾਪ੍ਰਸਤੀ ਨਾਲ ਦਿਤਾ ਜਾ ਸਕਦਾ ਹੈ ਅਤੇ ਨਾ ਹੀ ਇਸਦਾ ਹੱਲ ਸਭ ਧਰਮਾਂ ਦੀ ਸ਼ੁਭ ਇਛਾਮਈ ਆਪਸੀ ਸ਼ਹਿਣਸ਼ੀਲਤਾ ਵਧਾਕੇ ਹੋ ਸਕਦਾ ਹੈ। ਸਗੋਂ ਇਸਦਾ ਪੱਕਾ ਇਲਾਜ ਤਾਂ ਫਿਰਕੂਪੁਣੇ ਨੂੰ ਜਨਮ ਦੇਣ ਵਾਲੇ ਸਭ ਤਰ੍ਹਾਂ ਦੇ ਧਰਮਾਂ ਦਾ ਖਾਤਮਾ ਹੀ ਹੈ।

ਫਿਰਕੂ ਦੰਗਿਆ ਦਾ ਇਤਿਹਾਸ ਗੁਆਹ ਹੈ ਕਿ ਧਰਮ ਆਪਸੀ ਪ੍ਰੇਮ, ਸਦਭਾਵਨਾ ਜਾਂ ਸਹਿਯੋਗ ਦਾ ਸੰਦੇਸ਼ ਦੇਣ ਦੀ ਥਾਂ ਆਪਸ ਵਿਚ ਲੜ ਮਰਨ ਲਈ ਉਕਸਾਉਂਦਾ ਹੈ। ਮੌਜੂਦਾ ਭਾਰਤੀ ਪ੍ਰਸੰਗ ਵਿਚ ਹਿੰਦੂ ਮੂਲਵਾਦੀ ਜਾਲਮ ਅਤੇ ਜਨੂੰਨੀ ਹੋਏ ਇਸਾਈਆਂ, ਮੁਸਲਮਾਨਾਂ ਨੂੰ ਮਾਰ ਰਹੇ ਹਨ। ਪ੍ਰੰਤੂ ਜਨੂੰਨ ਵਿਚ ਆਇਆ ਇਸਾਈਆ ਨੇ ਵੀ ਨਾਸਤਿਕ ਵਿਗਿਆਨੀਆ ਅਤੇ ਯਹੂਦੀਆ ਨੂੰ ਕੋਹ-ਕੋਹ ਮਾਰਿਆ ਸੀ। ਹਿੰਦ-ਪਾਕਿ ਦੀ ਵੰਡ ਸਮੇ ਜੇ ਹਿੰਦੂ-ਸਿਖਾਂ ਨੇ ਮੁਸਲਮਾਨਾਂ ਨੂੰ ਲੁਟਿਆ-ਮਾਰਿਆ ਤਾਂ ਮੁਸਲਮਾਨ ਬਹੁ-ਗਿਣਤੀ ਵਾਲੇ ਇਲਾਕਿਆ ਵਿਚ ਮੁਸਲਮਾਨਾਂ ਨੇ ਵੀ ਹਿੰਦੂ-ਸਿਖਾਂ ਨਾਲ ਘੱਟ ਨਹੀਂ ਗੁਜ਼ਾਰੀ ਸੀ। ਇਉਂ ਜਾਪਦਾ ਹੈ ਕਿ ਸੰਸਾਰ ਦੇ ਲਗਭਗ ਸਾਰੇ ਹੀ ਧਰਮ ਆਪਣੀ ਬਹੁਗਿਣਤੀ ਦੇ ਬਲਬੂਤੇ ਘੱਟ ਗਿਣਤੀ ਦੇ ਧਰਮ ਨੂੰ ਦਬਾਉਂਦੇ ਹਨ, ਘੱਟ ਗਿਣਤੀ ਵਾਲਿਆਂ ਦੀਆਂ ਹੱਤਿਆਵਾ ਕਰਦੇ ਹਨ, ਇਸਤਰੀਆਂ ਦੀ ਬੇਪਤੀ ਕਰਦੇ ਹਨ, ਧਨ ਸੰਪਤੀ ਨੂੰ ਨੁਕਸਾਨ ਪਹੁੰਚਾਣ ਤੋਂ ਲੈ ਕੇ ਹਰ ਸੰਭਵ ਹੱਦ ਤੱਕ ਤੰਗ ਕਰਦੇ ਹਨ। ਆਪਣੇ ਧਰਮ ਤੋਂ ਬਗੈਰ ਦੂਸਰਿਆ ਨੂੰ ਤੰਗ ਕਰਨਾ ਕਿਸੇ ਇਕ ਧਰਮ ਦੀ ਅਜਾਰੇਦਾਰੀ ਨਹੀਂ ਹੈ ਸਗੋਂ ਸਾਰਿਆ ਧਰਮਾਂ ਦੀ ਸਾਂਝੀ ਖਾਸੀਅਤ ਹੈ। ਇਸੇ ਕਰਕੇ ਧਾਰਮਿਕ ਫਿਰਕਾਪ੍ਰਸਤੀ ਰੋਕਣ ਲਈ ਸਦੀਆਂ ਤੋਂ ਸੁਝਾਇਆ ਜਾ ਰਿਹਾ ਆਦਰਸ਼ਕ ਹੱਲ ਕਿ ਧਰਮ ਤਾਂ ਪ੍ਰੇਮ ਕਰਨਾ ਸਿਖਾਉਂਦਾ ਹੈ, ਆਪਸ ਵਿਚ ਲੜਨਾ ਨਹੀਂ ਚਾਹੀਦਾ, ਸਹਿਯੋਗ ਅਤੇ ਸਦਭਾਵਨਾ ਕਾਇਮ ਰੱਖਣੀ ਚਾਹੀਦੀ ਹੈ ਆਦਿ ਕਿਤੇ ਕਾਟ ਨਹੀਂ ਕਰ ਰਿਹਾ। ਇਸ ਸੰਬੰਧੀ ਨੇਤਾਵਾਂ ਦੇ ਭਾਸ਼ਣ, ਮਾਰਚਾਂ ਜਾਂ ਜਲਸੇ-ਜਲੂਸਾਂ ਨਾਲ ਕੁਝ ਨਹੀਂ ਹੋਣ ਲੱਗਾ।

ਧਾਰਮਿਕ ਫਿਰਕਾਪ੍ਰਸਤੀ ਰੋਕਣ ਦੇ ਚਾਹਵਾਨ ਸਾਰੀਆਂ ਸ਼ਕਤੀਆਂ ਨੂੰ ਇਕ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਜਦੋਂ ਤੱਕ ਮਨੁੱਖਤਾ ਵਿਚ ਧਰਮ ਦੀਆਂ ਵੰਡੀਆਂ ਕਾਇਮ ਰਹਿਣਗੀਆਂ ਉਦੋਂ ਤੱਕ ਧਾਰਮਿਕ ਵਿਖਰੇਵਿਆਂ ਕਾਰਨ ਜਨੂੰਨੀ ਘਟਨਾਵਾਂ ਜਾਂ ਲੜਾਈਆਂ ਵੀ ਹੁੰਦੀਆਂ ਰਹਿਣਗੀਆ ਭਾਵ ਧਰਮ ਅਜਿਹੇ ਬਹਾਨੇ ਪੈਦਾ ਕਰਦਾ ਰਹੇਗਾ। ਪੰਜਾਬ ਦੇ ਅਕਾਲੀਆਂ ਦੀ ਆਪਸੀ ਲੜਾਈ ਵਿਚ ਦੋਵੇ ਧੜੇ ਆਪਣੀ ਸਰਵੁੱਚਤਾ ਸਥਾਪਿਤ ਕਰਨ ਲਈ ਧਰਮ ਦਾ ਆਸਰਾ ਲੈ ਰਹੇ ਹਨ। ਇਹ ਲੜਾਈ ਗੰਭੀਰ ਰੁਖ ਅਖਤਿਆਰ ਕਰ ਸਕਦੀ ਹੈ। ਇਨ੍ਹਾਂ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਢੰਗ, ਸਾਰੇ ਧਰਮਾਂ ਤੋਂ ਮੁਕੰਮਲ ਮੁਕਤੀ ਹੀ ਹੈ। ਤਰਕਸ਼ੀਲ ਸੁਸਾਇਟੀ ਇਸੇ ਰਾਹ ਤੇ ਚੱਲਣ ਦਾ ਸੱਦਾ ਦਿੰਦੀ ਹੈ।

ਇਸ ਨਾਲ ਹੀ ਤਰਕਸ਼ੀਲ ਸੁਸਾਇਟੀ ਮੰਗ ਕਰਦੀ ਹੈ ਕਿ ਇਸ ਘਿਨਾਉਣੇ ਕਾਂਡ ਲਈ ਜ਼ੁੰਮੇਵਾਰ ਵਿਅਕਤੀ, ਸੰਸਥਾ, ਪਾਰਟੀ ਜਾਂ ਸਰਕਾਰ ਜੋ ਵੀ ਦੋਸ਼ੀ ਹੈ ਉਸਨੂੰ ਸਖ਼ਤ ਸਜਾ ਦਿੱਤੀ ਜਾਵੇ ਤਾਂ ਜੋ ਅੱਗੇ ਤੋਂ ਕੋਈ ਅਜਿਹਾ ਮਨੁੱਖਤਾ ਵਿਰੋਧੀ ਘਿਨਾਉਣਾ ਕਾਰਾ ਨਾ ਕਰ ਸਕੇ। ■

ਮੁਲਾਕਾਤ

# ਹੋਰ ਧਰਤੀਆਂ ਤੇ ਜੀਵਨ ਸੰਭਵ ਹੈ

-ਡਾ. ਗੁਰਾਇਆ

*(ਤਰਕਸ਼ੀਲ ਦੇ ਨਵੰਬਰ-ਦਸੰਬਰ '98 ਦੇ ਅੰਕ ਵਿਚ ਬ੍ਰਹਿਮੰਡ ਦੀ ਉਤਪਤੀ ਸੰਬੰਧੀ ਐਸ. ਐਸ. ਅਜਾਦ ਦਾ ਲੇਖ ਛਪਿਆ ਸੀ। ਪਛਲੇ ਜਨਵਰੀ-ਫਰਵਰੀ 99 ਦੇ ਅੰਕ ਵਿਚ ਸੁਖਪਾਲ ਸੰਘੇੜੇ ਦਾ ਲੇਖ ਪ੍ਰਕਾਸ਼ਤ ਕੀਤਾ ਸੀ। ਇਸ ਮਸਲੇ ਤੇ ਹੋਰ ਸਪਸ਼ਟ ਹੋਣ ਲਈ ਡਾ. ਪਰਮਜੀਤ ਸਿੰਘ ਗੋਰਾਇਆ, ਲੈਕਚਰਾਰ, ਐਸਟਰੋਨੋਮੀ ਐਂਡ ਸਪੇਸ ਸਾਇੰਸ ਪੰਜਾਬੀ ਯੂਨੀਵਰਸਿਟੀ ਪਟਿਆਲਾ ਨਾਲ ਡਾ. ਰਾਜਿੰਦਰਪਾਲ ਸਿੰਘ ਵੱਲੋਂ ਕੀਤੀ ਮੁਲਾਕਾਤ ਛਾਪੀ ਜਾ ਰਹੀ ਹੈ। ਡਾ. ਗੋਰਾਇਆ ਨੇ ਪੰਜਾਬੀ ਯੂਨੀਵਰਸਿਟੀ ਤੋਂ ਐਮ. ਐਸ. ਸੀ. ਫਜਿਕਸ਼ ਕਰਨ ਤੋਂ ਬਾਅਦ ਪੋਸਟ-ਗ੍ਰੈਜੂਏਟ ਡਿਪਲੋਮਾ ਇਨ ਸਪੇਸ ਸਾਇੰਸ ਕੀਤਾ ਅਤੇ ਇਥੋ ਹੀ ਐਸਟਰੋ ਫਜਿਕਸ਼ ਵਿਚ ਪੀ. ਐਚ. ਡੀ. ਕੀਤੀ ਹੈ। ਇਸ ਤੋਂ ਬਾਅਦ ਉਹ ਨੈਸ਼ਨਲ ਲੈਵਲ ਦੀ ਅਬਰਜਰਵੇਟਰੀ, ਨੈਨੀਤਾਲ ਵਿਖੇ ਸਾਇਟੇਫਿਕ-ਅਫਸਰ ਵਜੋਂ ਕੰਮ ਕਰਦੇ ਰਹੇ। ਅੱਜ ਕਲ੍ਹ ਪਟਿਆਲੇ ਹਨ।-ਸੰਪਾਦਕੀ ਬੋਰਡ)*

? ਇਹ ਧਰਤੀ, ਸੂਰਜ-ਚੰਦ, ਤਾਰੇ ਭਾਵ ਸਾਰਾ ਬ੍ਰਹਿਮੰਡ ਕਿਵੇਂ ਹੋਂਦ ਵਿਚ ਆਇਆ।

- ਦੇਖੋ! ਇਹ ਬ੍ਰਹਿਮੰਡ ਬਹੁਤ ਵਿਸ਼ਾਲ ਹੈ, ਜਿਵੇਂ ਤੁਸੀਂ ਇਕ ਵਾਕ ਵਿਚ ਹੀ ਸਭ ਕੁਝ ਪੁਛ ਲਿਆ। ਇਉਂ ਇਸਦਾ ਉਤਰ ਦੇਣਾ ਸੋਖਾ ਨਹੀਂ ਹੈ। ਅਸਲ ਵਿਚ ਇਹ ਸਾਡੀ ਧਰਤੀ ਸੂਰਜ-ਮੰਡਲ ਦਾ ਹਿੱਸਾ ਹੈ ਅਤੇ ਇਹ ਸੂਰਜ ਹੋਰ ਤਾਰਿਆਂ ਵਾਂਗ ਇਕ ਤਾਰਾ ਹੀ ਹੈ। ਤਾਰਿਆਂ ਦੇ ਸਮੂਹ ਮਿਲਕੇ ਗਲੈਕਸੀਆ ਬਣਾਉਂਦੇ ਹਨ। ਆਪਣੇ ਬ੍ਰਹਿਮੰਡ ਵਿਚ ਬਹੁਤ ਸਾਰੀਆ ਗਲੈਕਸੀਆ ਹਨ। ਤੁਹਾਡਾ ਪ੍ਰਸ਼ਨ ਸ਼ਾਇਦ ਇਨ੍ਹਾਂ ਗਲੈਕਸੀਆ ਬਾਰੇ ਹੈ।

? ਦਰਅਸਲ ਅਸੀਂ ਜਾਣਨਾ ਚਾਹੁੰਦੇ ਹਾਂ ਕਿ ਇਹ ਸਾਰਾ ਬ੍ਰਹਿਮੰਡ ਹੋਂਦ ਵਿਚ ਕਿਵੇ ਆਇਆ।

- ਬ੍ਰਹਿਮੰਡ ਦੀ ਉਤਪਤੀ ਸੰਬੰਧੀ ਸਭ ਤੋਂ ਪਹਿਲਾਂ Steady State ਥਿਊਰੀ ਮੰਨੀ ਜਾਂਦੀ ਸੀ। ਇਸ ਸਿਧਾਂਤ ਅਨੁਸਾਰ ਇਹ ਬ੍ਰਹਿਮੰਡ ਸਦਾ ਤੋਂ ਇਉਂ ਹੀ ਮੌਜੂਦ ਸੀ। ਇਸ ਵਿਚ ਕੋਈ ਵਾਧਾ-ਘਾਟਾ ਨਹੀਂ ਹੁੰਦਾ, ਇਹ ਆਰੰਭ ਤੋਂ ਹੀ ਸਥਿਰ ਹੈ। ਪਰ ਜਦੋਂ ਭੌਤਿਕ ਵਿਗਿਆਨ ਦੇ ਬ੍ਰਹਿਮੰਡਕ ਸੂਖਮ ਕਿਰਨਾਂ ਦੇ ਪਿਛੋਕੜ ਵਿਚ ਇਹ ਗੱਲ ਝੂਠੀ ਸਾਬਤ ਹੋਈ ਤਾਂ ਇਸਨੂੰ ਮੰਨਣ ਵਾਲਿਆ ਨੇ ਕੁਝ ਸੋਧ ਨਾਲ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਹਰ ਸਮੇਂ ਪਦਾਰਥ ਪੈਦਾ ਹੋ ਰਿਹਾ ਹੈ ਅਤੇ ਇਹ ਦੂਰ ਜਾ ਰਹੀਆਂ ਗਲੈਕਸੀਆਂ ਵਿਚ ਪੈਦਾ ਹੁੰਦੀ ਥਾਂ ਨੂੰ ਭਰਦਾ ਰਹਿੰਦਾ ਹੈ। ਪਰ ਅੱਜ ਇਸ ਸਿਧਾਂਤ ਦੀ ਕੋਈ ਬਹੁਤੀ ਮਾਨਤਾ ਨਹੀਂ ਹੈ।

ਦੂਜੀ ਪ੍ਰਮੁੱਖ ਥਿਊਰੀ Big Bang ਦੀ ਹੈ। ਜਿਸ ਅਨੁਸਾਰ ਬ੍ਰਹਿਮੰਡ ਦਾ ਸਾਰਾ ਪਦਾਰਥ ਅਤੇ ਤਰੰਗਾਂ ਅੱਜ ਤੋਂ ਲਗਭਗ 15 ਹਜ਼ਾਰ ਮਿਲੀਅਨ ਸਾਲ ਪਹਿਲਾ ਇਕ ਵੱਡੇ ਧਮਾਕੇ ਨਾਲ ਹੋਂਦ ਵਿਚ ਆਏ। ਵੱਡੇ ਧਮਾਕੇ ਨਾਲ ਪਦਾਰਥ ਬਾਹਰ ਵੱਲ ਨੂੰ ਫੈਲਣਾ ਸ਼ੁਰੂ ਹੋਇਆ। ਬਿਗਬੈਂਗ ਤੋਂ ਲਗਭਗ 10 ਹਜ਼ਾਰ ਮਿਲੀਅਨ ਸਾਲ ਬਾਅਦ ਸਾਡਾ ਸੂਰਜ ਅਤੇ ਸੂਰਜ-ਮੰਡਲ ਹੋਂਦ ਵਿਚ ਆਏ।

ਤੀਜੀ ਥਿਊਰੀ ਅਨੁਸਾਰ ਇਹ ਬ੍ਰਹਿਮੰਡ Oscillating ਹੈ। ਇਸ ਸਿਧਾਂਤ ਅਨੁਸਾਰ ਇਹ ਬ੍ਰਹਿਮੰਡ ਲਗਾਤਰ ਫੈਲਦਾ ਅਤੇ ਸੁੰਗੜਦਾ ਰਹਿੰਦਾ ਹੈ। ਅੱਜ ਬ੍ਰਹਿਮੰਡ ਫੈਲ ਰਿਹਾ ਹੈ, ਪਰ ਇਹ ਫੈਲਣਾ ਅੰਤ ਵਿਚ ਰੁਕਕੇ ਮੁੜ ਸੁੰਗੜਨਾ ਸ਼ੁਰੂ ਹੋ ਜਾਵੇਗਾ। ਇਉਂ ਇਹ ਚੱਕਰ ਚਲਦਾ ਰਹਿੰਦਾ ਹੈ।

? ਤੁਸੀਂ ਕਿਹੜੀ ਥਿਊਰੀ ਨੂੰ ਸਹੀ ਮੰਨਦੇ ਹੋ।

- ਅਸਲ ਵਿਚ ਸਥਿਰਤਾ ਵਾਲੀ ਥਿਊਰੀ ਤਾਂ ਆਧੁਨਿਕ ਭੌਤਿਕ-ਵਿਗਿਆਨ ਦੇ ਨਿਯਮਾਂ ਅਨੁਸਾਰ ਕੋਈ ਵੀ ਸਹੀ ਨਹੀਂ ਮੰਨਦਾ। ਜਿਥੋ ਤੱਕ ਮੇਰਾ ਪ੍ਰਸ਼ਨ ਹੈ। ਮੈਂ ਬਿੰਗ-ਬੈਂਗ ਥਿਊਰੀ ਨੂੰ ਠੀਕ ਮੰਨਦਾ ਹਾਂ, ਕਿਉਂਕਿ ਜਿਥੋਂ ਤੱਕ ਅੱਜ ਮੌਜੂਦ ਜਾਂ ਮਨੁੱਖੀ ਮਨ ਦੀ ਪਹੁੰਚ ਵਿਚਲੇ ਤੱਥਾਂ ਦੀ ਗੱਲ ਹੈ, ਉਹ ਬਿਗਬੈਂਗ ਨੂੰ ਪ੍ਰਮਾਣਿਤ ਕਰਦੇ ਹਨ ਭਵਿੱਖ ਵਿਚ ਕੀ ਵਾਪਰਦਾ ਹੈ, ਇਹ ਕਿਹਾ ਨਹੀਂ ਜਾ ਸਕਦਾ। ਪਰ ਮੈਂ ਇਥੇ ਇਕ ਹੋਰ ਗੱਲ ਸਪਸ਼ਟ ਕਰ ਦੇਣੀ ਯੋਗ ਸਮਝਦਾ ਹਾਂ ਕਿ ਬਿਗ-ਬੈਂਗ ਦਾ ਚੱਕਰ ਥਿਊਰੀ ਨਾਲ ਕੋਈ ਸਿਧਾ ਵਿਰੋਧ ਨਹੀਂ ਹੈ। ਬਿਗ ਬੈਂਗ ਵਾਲਿਆ ਦਾ ਮੰਨਣਾ ਹੈ ਕਿ ਅੱਜ ਬ੍ਰਹਿਮੰਡ ਧਮਾਕੇ ਤੋਂ ਬਾਅਦ ਫੈਲ ਰਿਹਾ ਹੈ, ਪਰ ਇਹ ਕਦੋਂ ਤਕ ਅਤੇ ਕਿਥੋਂ ਤੱਕ ਫੈਲੇਗਾ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਇਸਦੇ ਉਲਟ ਚੱਕਰ-ਥਿਊਰੀ ਵਾਲੇ ਬਿਗਬੈਂਗ ਵਾਲਿਆ ਨਾਲ ਸਹਿਮਤ ਹਨ ਅੱਜ ਬ੍ਰਹਿਮੰਡ ਫੈਲ ਰਿਹਾ ਹੈ ਪ੍ਰੰਤੂ ਇਹ ਸਦਾ ਲਈ ਨਹੀਂ ਫੈਲੇਗਾ ਸਗੋਂ ਬਿਗ-ਬੈਂਗ ਦੇ ਉਲਟ ਕ੍ਰਿਆ ਵੀ ਵਾਪਰੇਗੀ ਬਿੰਗ-ਕਰੰਚ ਦੇ ਸਿੱਟੇ ਵਜੋਂ ਮੁੜ ਸਾਰਾ ਬ੍ਰਹਿਮੰਡ ਕੇਂਦਰ ਤੇ ਇਕੱਠਾ ਹੋ ਜਾਵੇਗਾ। ਜਿਥੋਂ ਤੱਕ ਬਿਗ-ਬੈਂਗ ਦਾ ਸਬੰਧ ਹੈ ਇਹ ਤਾਂ ਸਿੱਧ ਹੋ ਚੁੱਕਿਆ ਹੈ, ਬਹੁਤ ਸਾਰੀਆਂ ਦਲੀਲਾਂ ਅਤੇ ਨਿਯਮਾਂ ਇਸਨੂੰ ਪ੍ਰਮਾਣਿਤ ਕਰਦੇ ਹਨ ਪਰ ਉਲਟ ਚੱਕਰ ਵੀ ਵਾਪਰੇਗਾ ਕਿ ਨਹੀਂ ਇਸ ਬਾਰੇ ਅਜੇ ਕਹਿਣਾ ਮੁਸ਼ਕਿਲ ਹੈ।

? ਬਿਗਬੈਂਗ ਦੇ ਹੱਕ ਵਿਚ ਕਿਹੜਾ ਸਿਧਾਂਤ ਕੰਮ ਕਰਦਾ ਹੈ।

- ਵੈਸੇ ਤਾਂ ਬਹੁਤ ਸਾਰੀਆਂ ਗੱਲਾਂ ਨੇ, ਪਰ Doppler Effect ਨੇ ਪਹਿਲੀ ਵਾਰ ਇਹ ਸਿੱਧ ਕੀਤਾ ਕਿ ਬ੍ਰਹਿਮੰਡ ਫੈਲ ਰਿਹਾ ਹੈ।

? ਇਹ Doppler Effect ਕੀ ਹੈ।

- ਰੋਸ਼ਨੀ ਜਾਂ ਆਵਾਜ਼ ਦੀਆਂ ਤਰੰਗਾਂ ਦੀ ਤਰੰਗ-ਲੰਬਾਈ ਦੇ ਬਦਲਣ ਨੂੰ Doppler Effect ਆਖਿਆ ਜਾਂਦਾ ਹੈ। ਜੇ ਰੋਸ਼ਨੀ ਦਾ ਸ੍ਰੋਤ ਜਾਂ ਵੇਖਣ ਵਾਲੇ ਦੀ ਸਥਿਤੀ ਬਦਲ ਜਾਵੇ ਤਾਂ ਚਿੱਤਰਪੱਟ ਤੇ ਤਬਦੀਲੀ ਆ ਜਾਂਦੀ ਹੈ। ਜੇ ਰੋਸ਼ਨੀ ਸ੍ਰੋਤ ਤੇਜ਼ੀ ਨਾਲ ਦੂਰ ਹੱਟ ਰਿਹਾ ਹੋਵੇ ਤਾਂ ਲਾਲ ਬਿੰਦੂ ਬਦਲ ਜਾਂਦਾ ਹੈ। ਵਿਗਿਆਨੀ ਨੇ Doppler Effect ਦੀ Red Shift ਨਾਲ



ਬ੍ਰਹਿਮੰਡ ਦਾ ਫੈਲਣਾ ਸਿੱਧ ਕੀਤਾ ਹੈ।

? ਇਹ ਬਿਗਬੈਂਗ ਕਦੋਂ ਕੁ ਹੋਇਆ ਹੋਵੇਗਾ।

- ਸਮਾਂ ਅਤੇ ਸਥਾਨ ਮਨੁੱਖ ਦੇ ਘੜੇ ਸੰਕਲਪ ਹਨ। ਆਰੰਭ ਵਿਚ ਜਦੋਂ ਅੱਜ ਦੇ ਸੰਕਲਪ ਨਾਲ ਵੱਡੇ ਧਮਾਕੇ ਤੋਂ ਤੁਰੰਤ ਪਹਿਲਾ ਬ੍ਰਹਿਮੰਡ ਦਾ ਸਾਰਾ ਪਦਾਰਥ ਅਤੇ ਊਰਜਾ ਇਕ ਥਾਂ ਤੇ ਕੇਦਰਿਤ ਸੀ। ਇਸ ਕੇਂਦਰ ਵਿਚ ਪਦਾਰਥ ਅਤੇ ਊਰਜਾ ਨੂੰ ਵੱਖ ਸੰਕਲਪਨਾ ਅਸੰਭਵ ਹੈ। ਇਸ ਬਿੰਦੂ ਤੇ ਸਮਾਂ-ਸਥਾਨ ਨਹੀਂ ਵਿਚਰਦੇ ਅਤੇ ਪਦਾਰਥ ਅਤੇ ਉਰਜਾ ਦਰਮਿਆਨ ਭੇਦ ਨਹੀਂ ਰਹਿੰਦਾ! ਇਹ ਇਕ ਖਿਆਲੀ ਸਥਿਤੀ ਹੈ। ਅੱਜ ਦੇ ਅਨੁਮਾਨਾਂ ਅਨੁਸਾਰ ਇਹ ਵੱਡਾ ਧਮਾਕਾ 10 ਤੋਂ 20 ਬਿਲੀਅਨ ਸਾਲ ਪਹਿਲਾ ਹੋਇਆ ਸੀ। ਜੇ ਆਰੰਭਿਕ ਸਮੇਂ ਨੂੰ ਜ਼ੀਰੋ ਮੰਨੀਏ ਤਾਂ ਉਸ ਸਮੇਂ ਦੇ ਬਿੰਦੂ-ਬ੍ਰਹਿਮੰਡ ਦਾ ਵਿਆਪਕ ਵੀ ਜ਼ੀਰੋ ਮੰਨਣਾ ਪੈਂਦਾ ਹੈ। ਜਦੋ ਕਿ ਤਾਪਮਾਨ ਇਨਫਿਨਟ ਭਾਵ ਬੇਅੰਤ ਸੀ। ਪਹਿਲੇ 100 ਸੈਕਿੰਡਾ ਦੇ ਵਿਚ-ਵਿਚ ਸਮਾਂ, ਸਥਾਨ, ਊਰਜਾ ਹੋਂਦ ਵਿਚ ਆਏ। ਸ਼ਕਤੀਸਾਲੀ ਅਤੇ ਕਮਜ਼ੋਰ ਬਿਜਲੀ ਤਾਕਤਾਂ ਦਾ ਨਿਖੇੜ ਹੋਇਆ। ਕੁਆਰਕ ਬਣੇ ਅਤੇ ਸਥਿਰ ਹੋਏ ਜਿਨ੍ਹਾਂ ਤੋਂ ਬਾਅਦ ਪਰੋਟੋਨ, ਨਿਊਟਰੋਨ ਅਤੇ ਇਲੈਕਟਰੋਨ ਸਥਿਰ ਹੋਏ ਅਤੇ ਇਉ ਪਹਿਲਾ ਐਟਮ ਬਣਿਆ। ਅਗਲੇ ਤਿੰਨ ਮਿੰਟਾਂ ਵਿਚ ਹੀਲੀਅਮ ਐਟਮ ਬਣੇ ਅਤੇ ਫੇਰ ਇਕ ਮਿਲੀਅਨ ਸਾਲ ਹਾਈਡਰੋਜਨ ਐਟਮ ਬਣਦੇ ਰਹੇ। ਅੰਤ ਘੱਟੋ-ਘੱਟ ਇਕ ਬਿਲੀਅਨ ਸਾਲ ਬਾਅਦ ਗਲੈਕਸੀਆਂ ਬਣਨੀਆਂ ਆਰੰਭ ਹੋਈਆ। ਇਨ੍ਹਾਂ ਗਲੈਕਸੀਆਂ ਵਿਚੋਂ ਤਾਰਿਆਂ ਦੀ ਘਾੜਤ ਕੋਈ 4-5 ਬਿਲੀਅਨ ਸਾਲ ਬਾਅਦ ਵਿਚ ਹੋਈ ਹੈ।

? ਸਮੁੱਚਾ ਬ੍ਰਹਿਮੰਡ ਕਿਥੋਂ ਤੱਕ ਫੈਲਿਆ ਹੋਇਆ ਹੈ।

- ਅਜੇ ਇਸ ਬਾਰੇ ਕੁਝ ਕਹਿਣਾ ਸਮੇਂ ਤੋਂ ਪਹਿਲਾ ਦੀ ਗੱਲ ਹੋਵੇਗੀ। ਵਿਗਿਆਨ ਨੂੰ ਜੋ ਪਤਾ ਹੈ ਸਿਰਫ ਉਹੀ ਦੱਸਦਾ ਹੈ, ਤੱਥਹੀਣ ਕਲਪਨਾਵਾਂ ਲਈ ਵਿਗਿਆਨ ਵਿਚ ਕੋਈ ਥਾਂ ਨਹੀਂ ਹੈ। ਆਸ ਹੈ ਭਵਿੱਖ ਵਿਚ ਵਿਗਿਆਨੀ ਇਸ ਬਾਰੇ ਵੀ ਪਤਾ ਲਾ ਲੈਣਗੇ।

? ਆਖਰ ਵਿਚ ਇਕ ਹੋਰ ਪ੍ਰਸ਼ਨ ਕਿ ਕੀ ਬ੍ਰਹਿਮੰਡ ਵਿਚ ਕਿਤੇ ਹੋਰ ਵੀ ਮਨੁੱਖੀ ਵਸੋਂ ਦੀ ਆਸ ਹੈ।

- ਤੁਹਾਡਾ ਇਹ ਪ੍ਰਸ਼ਨ ਬੜਾ ਦਿਲਚਸਪ ਹੈ, ਅਸਲ ਵਿਚ ਅੱਜ ਤੱਕ ਕਿਸੇ ਹੋਰ ਬ੍ਰਹਿਮੰਡਲ ਪਿੰਡ ਉਪਰ ਮਨੁੱਖ ਜਾਂ ਮਨੁੱਖਾਂ ਵਰਗੀ ਕਿਸੇ ਜਾਤੀ ਤਾਂ ਕੀ ਜੀਵਨ ਦੇ ਵੀ ਪ੍ਰਮਾਣ ਪੱਕੇ ਤੌਰ ਤੇ ਤਾਂ ਨਹੀਂ ਮਿਲੇ। ਹਾਂ ਪਿਛਲੇ ਸਾਲ ਚੰਦ ਉਪਰ ਜੀਵਨ ਦੇ ਨਿਸ਼ਾਨਾ ਦੀ ਗੱਲ ਚੱਲੀ ਸੀ ਪਰ ਅਜੇ ਪ੍ਰਮਾਣਿਤ ਸਬੂਤਾਂ ਦੀ ਘਾਟ ਹੈ। ਪ੍ਰੰਤੂ ਜਿਥੋਂ ਤੱਕ ਹੋਰ ਬ੍ਰਹਿਮੰਡਲ ਪਿੰਡਾ ਉਪਰ ਜੀਵਨ ਹੋਣ ਦੀਆਂ ਸੰਭਾਵਨਾਵਾਂ ਹਨ, ਇਹ ਬਹੁਤ ਹੀ ਜਿਆਦਾ ਹੈ। ਵਿਗਿਆਨੀ ਸਮਝਦੇ ਹਨ ਕਿ ਜਿਥੇ ਵੀ ਕਿਸੇ ਸੂਰਜ (ਤਾਰੇ) ਦੇ ਦੁਆਲੇ ਘੁੰਮਦੇ ਗ੍ਰਹਿ (ਧਰਤੀ) ਦੀ ਸਥਿਤੀ ਸਾਡੀ ਧਰਤੀ ਵਰਗੀ ਹੈ ਉਥੇ ਹੀ ਜੀਵਨ ਦੀਆਂ ਸੰਭਾਵਨਾਵਾਂ ਹਨ! Titus-Bode ਦੇ ਨਿਯਮ ਅਨੁਸਾਰ ਬ੍ਰਹਿਮੰਡ ਦਾ ਖਿਲਾਰਾ ਉਗੜਾ-ਦੁਗੜਾ ਨਹੀਂ ਹੈ ਸਗੋਂ ਇਹ ਕੁਦਰਤ ਦੇ ਖਾਸ ਨਿਯਮਾਂ ਅਧੀਨ ਹੋਂਦ ਵਿਚ ਆਇਆ ਹੈ, ਇਸ ਕਰਕੇ ਇਸਦੇ ਕਿਸੇ ਇਕ ਭਾਗ ਦੇ ਸਿੱਟੇ ਬਾਕੀਆ ਤੇ ਲਾਗੂ ਕੀਤੇ ਜਾ ਸਕਦੇ ਹਨ।

ਦਿਖਦੇ ਬ੍ਰਹਿਮੰਡ ਵਿਚ ਗਲੈਕਸੀਆ ਦੀ ਗਿਣਤੀ = $10^{11}$

ਇਕ ਗਲੈਕਸੀ ਵਿਚ ਔਸਤ ਤਾਰਿਆ ਦੀ ਗਿਣਤੀ = $10^{11}$

ਸੋ ਬ੍ਰਹਿਮੰਡ ਵਿਚ ਤਾਰਿਆ ਦੀ ਗਿਣਤੀ = $10^{22}$ (ਭਾਵ 10 ਨਾਲ 22 ਜ਼ੀਰੋਆਂ)

ਸਾਰਿਆ ਤਾਰਿਆ ਵਿਚ 16% ਸਾਡੇ ਸੂਰਜ ਵਰਗੇ ਹਨ = $0.16 \times 10^{22}$

ਸਾਡੇ ਸੂਰਜ ਵਰਗੇ ਤਾਰੇ = $1.6 \times 10^{21}$

ਇਨ੍ਹਾਂ ਵਿਚ 50% ਤੇ ਸਾਡੇ ਸੂਰਜ ਵਰਗਾ ਗ੍ਰਹਿ-ਪ੍ਰਬੰਧ ਹੋਣ ਦੀਆਂ ਸੰਭਾਵਨਾਵਾਂ ਹਨ = $1.6 \times 10^{21} \times 0.5 = 0.8 \times 10^{21}$

ਸੋ ਧਰਤੀ ਵਰਗੇ ਹੋਰ ਗ੍ਰਹਿ ਹੋਣ ਦੀਆਂ ਸੰਭਾਵਨਾਵਾਂ ਹਨ। ਸੰਭਵ ਹੈ ਇਨ੍ਹਾਂ ਉਪਰ ਧਰਤੀ ਵਾਂਗ ਹੀ ਜੀਵਨ ਪਨਪਿਆਂ ਵਿਕਸਿਆ ਹੋਵੇ। ਪ੍ਰੰਤੂ ਇਕ ਗੱਲ ਫੇਰ ਸਪੱਸ਼ਟ ਕਰ ਦੇਣੀ ਯੋਗ ਹੋਵੇਗੀ ਕਿ ਇਹ ਬ੍ਰਹਿਮੰਡ ਬਾਰੇ ਪ੍ਰਾਪਤ ਤੱਥਾ ਦੇ ਆਧਾਰ ਤੇ ਲਾਇਆ ਅਨੁਮਾਨ ਹੈ, ਇਸਦੇ ਬਾਰੇ ਪੱਕਾ ਜਾਂ ਸੱਚ ਹੋਣ ਬਾਰੇ ਅੱਜੇ ਕੁਝ ਨਹੀਂ ਕਿਹਾ ਜਾ ਸਕਦਾ।

## ਦਫਤਰ ਆਈ ਸਹਾਇਤਾ

ਈਸ਼ ਕੁਮਾਰ ਅਤੇ ਅੰਜਲੀ ਪਿੰਡ ਤੇ ਡਾਕ ਸਾਹਨੇਵਾਲ ਜ਼ਿਲਾ ਲੁਧਿਆਣਾ ਵੱਲੋਂ ਆਪਣੇ ਵਿਆਹ ਦੀ ਖੁਸ਼ੀ ਵਿਚ-100

ਮਾ. ਅਮਰਪਾਲ ਸਿੰਘ ਪਿੰਡ ਜੰਡਿਆਲੀ ਜ਼ਿਲਾ ਲੁਧਿਆਣਾ ਵੱਲੋਂ ਆਪਣੀ ਪੋਤਰੀ ਜਸਨਜੋਤ ਕੌਰ ਦੇ ਜਨਮ ਦੀ ਖੁਸ਼ੀ ਵਿਚ-100

## ਤਰਕਸ਼ੀਲ ਭਵਨ ਲਈ ਸਹਾਇਤਾ

### (ਇਕਾਈ ਨੰਗਲ ਰਾਹੀਂ)

ਸ੍ਰੀ ਰਾਜਿੰਦਰ ਸਿੰਘ, ਅਸੀਸਟੈਂਟ, ਡੈਂਟਲ ਡਿਪਾਰਟਮੈਂਟ, ਡੀ. ਐਮ. ਸੀ. ਲੁਧਿਆਣਾ-100

ਸ੍ਰੀ ਜਮੇਰ ਸਿੰਘ ਸਪੁੱਤਰ ਸ੍ਰੀ ਜੋਸਗਿੰਦਰ ਸਿੰਘ ਰਾਣਾ, ਪਿੰਡ ਤੇ ਡਾਕ. ਦੁਲੈਹੜ, ਤਹਿ ਹਰੋਲੀ, ਜ਼ਿਲਾ ਉਨਾ (ਹਿਮਾਚਲ ਪ੍ਰਦੇਸ਼)-50

ਸ੍ਰੀ ਰਵਿੰਦਰ ਕੁਮਾਰ ਮ. ਨੰ. 28K ਨੰਗਲ ਟਾਉਨਸ਼ਿਪ-50

ਸ੍ਰੀ ਗੋਬਿੰਦ ਸਿੰਘ, ਮ. ਨੰ. 416-EB, ਨੰਗਲ ਟਾਊਨਸ਼ਿਪ-50

ਸ੍ਰੀ ਗੁਰਦਿਆਲ ਸਿੰਘ, ਮ. ਨੰ. 25X ਨੰਗਲ, ਨੰਗਲ ਟਾਊਨਸ਼ਿਪ-50

ਸ੍ਰੀ ਰਮੇਸ਼ ਸਿੰਘ, ਮ. ਨੰ. 166-JJ-EB, ਨੰਗਲ ਟਾਓਨਸ਼ਿਪ-30

ਸ੍ਰੀ ਰਤਨਚੰਦ 62-JJ-EB ਨੰਗਲ ਟਾਊਨਸ਼ਿਪ, ਸ੍ਰੀ ਗੁਰਮੀਤ ਪਿੰਡ ਤੇ ਡਾਕ ਬਰੂਨਾ, ਤਹਿ ਨਾਲਾਗੜ ਜਿਲਾ ਸੋਲਨ (ਹਿਮਾਚਲ ਪ੍ਰਦੇਸ਼), ਸ੍ਰੀ ਧੀਰਜ ਚੋਪੜਾ ਮ. ਨੰ. 10 ਪੁਰਾਣਾ ਗੁਰਦੁਆਰਾ ਤਹਿ-ਅਨੰਦਪੁਰ ਸਾਹਿਬ ਜ਼ਿਲਾ ਰੋਪੜ, ਹਰੇਕ ਵਲੋ 20-20 ਰੁਪਏ—80

### ਇਕਾਈ ਮੁਹਾਲੀ ਰਾਹੀਂ

ਕਰਮਚੰਦ ਪਿੰਡ ਬਨੂੜ-100

ਨਰਿੰਦਰ ਕੁਮਾਰ ਪਿੰਡ ਬਨੂੜ-200

ਰਣਜੀਤ ਸਿੰਘ ਮੁਹਾਲੀ-100

### ਵਿਸ਼ੇਸ਼

ਤਰਕਸ਼ੀਲ ਸੁਸਾਇਟੀ ਬਰਤਾਨੀਆਂ ਵੱਲੋਂ ਤਰਕਸ਼ੀਲ ਮੈਗਜ਼ੀਨ ਦੇ ਚੰਦਿਆਂ ਲਈ ਵਿਸ਼ੇਸ਼ ਤੌਰ ਤੇ ਭੇਜੇ-28350/-

ਡੈਮੋਕ੍ਰੇਟਿਕ ਪੀਪਲਜ਼ ਆਰਗੇਨਾਈਜੇਸ਼ਨ ਆਫ ਕੈਨੇਡਾ ਵੱਲੋਂ ਵਿਸ਼ੇਸ਼ ਸਹਾਇਤਾ-40,000/-

**(ਅਦਾਰਾ ਤਰਕਸ਼ੀਲ ਸਹਾਇਤਾ ਭੇਜਣ ਵਾਲੇ ਸਾਥੀਆਂ ਦਾ ਤਹਿ ਦਿਲੋਂ ਧੰਨਵਾਦੀ ਹੈ।)**

ਔਰਤ ਦਿਵਸ ਤੇ ਵਿਸ਼ੇਸ਼

# ਸਮਾਜ ਵਿਚ ਔਰਤ ਦੀ ਸਥਿਤੀ ਅਤੇ ਵਹਿਮ-ਭਰਮ

-ਡਾ. ਚਰਨਜੀਤ ਕੌਰ

ਸਾਡੇ ਸਮਾਜ ਵਿਚ ਇਹ ਧਾਰਨਾ ਆਮ ਪ੍ਰਚੱਲਤ ਹੈ ਕਿ ਔਰਤਾਂ ਵੱਧ ਵਹਿਮੀ ਹੁੰਦੀਆਂ ਹਨ। ਕੀ ਇਹ ਗੱਲ ਸੱਚ ਹੈ? ਕੀ ਔਰਤਾਂ ਵਿਚ ਵਹਿਮ-ਭਰਮ ਮਰਦਾਂ ਮੁਕਾਬਲੇ ਸੱਚਮੁੱਖ ਹੀ ਵੱਧ ਹਨ? ਦਰਅਸਲ ਜਿਵੇਂ ਸਾਡਾ ਮਨੁੱਖੀ ਸਮਾਜ ਮਰਦਾਵਾਂ ਹੈ ਤੇ ਇਸ ਦੇ ਸੋਚ-ਪ੍ਰਬੰਧ ਦਾ ਤਾਣਾ-ਬਾਣਾ ਵੀ ਮਰਦਾਵਾਂ ਹੈ, ਇਸੇ ਤਰ੍ਹਾਂ ਇਹ ਬਾਹਨਾ ਵੀ ਮਰਦਾਵੀਂ ਹੈ ਅਤੇ ਇਹ ਗੱਲ ਔਰਤਾਂ ਤੇ ਠੋਸ ਦਿੱਤੀ ਗਈ ਹੈ ਕਿ ਔਰਤਾਂ ਮਰਦਾਂ ਮੁਕਾਬਲੇ ਵਧੇਰੇ ਵਹਿਮੀ ਹੁੰਦੀਆਂ ਹਨ ਪਰ ਮਰਦ ਵੀ ਵਹਿਮੀ ਹੁੰਦੇ ਹਨ। ਅਸਲ ਵਿਚ ਮਰਦਾਂ ਵੱਲੋਂ ਕੀਤੇ ਜਾਂਦੇ ਵਹਿਮ-ਭਰਮ ਜ਼ਿਆਦਾਤਰ ਉਹ ਹਨ ਜਿਨ੍ਹਾਂ ਵਹਿਮਾਂ-ਭਰਮਾਂ ਨੂੰ ਔਰਤਾਂ ਮੰਨ ਰਹੀਆਂ ਹਨ, ਜਿਵੇਂ ਟੂਣੇ-ਟਾਮਣ, ਵਰਤ ਰੱਖਣੇ, ਪੁੱਛਾਂ ਪਵਾਉਣੀਆਂ, ਪਾਂਡਿਆਂ ਕੋਲ ਜਾਣਾ, ਧਾਗੇਂ-ਤੀਵਤ ਕਰਾਉਣੇ ਆਦਿ ਹਨ। ਪਰੰਤੂ ਮਰਦ ਜਿਹੜੇ ਵਹਿਮ ਭਰਮ ਕਰਦੇ ਹਨ ਉਨ੍ਹਾਂ ਨੂੰ ਅਜੇ ਤੱਕ ਓਨਾ ਹਾਸੋਹੀਣਾ ਨਹੀਂ ਸਮਝਿਆ ਜਾਂਦਾ ਜਿੰਨਾ ਖਾਸ ਕਰਕੇ ਔਰਤਾਂ ਵਾਲੇ ਵਹਿਮਾਂ-ਭਰਮਾਂ ਨੂੰ ਸਮਝਿਆ ਜਾਂਦਾ ਹੈ। ਇੱਥੇ ਇਕ ਉਦਾਹਰਣ ਦੇਣੀ ਯੋਗ ਹੋਵਗੀ ਕਿ ਹਿੰਦੁਸਤਾਨੀ ਸਮਾਜ ਵਿਚ ਘਰ ਬਨਾਉਣ ਦਾ ਕਾਰਜ ਮਰਦ ਜਿੰਮੇ ਹੈ ਤੇ ਮਕਾਨ ਦੀ ਨੀਂਹ ਰੱਖਣ ਸਮੇਂ, ਮਕਾਨ ਦੀ ਦਿਸ਼ਾ ਹਵਾ-ਰੋਸ਼ਨੀ ਆਦਿ ਨੂੰ ਮੁੱਖ ਰੱਖ ਕੇ ਨਿਰਧਾਰਤ ਕਰਨ ਦੀ ਥਾਂ ਸ਼ੁਭ-ਅਸ਼ੁਭ ਮੰਨ ਕੇ ਨਿਰਧਾਰਤ ਕਰਨਾ ਆਦਿ ਕੀ ਇਹ ਸਭ ਮਰਦ ਨਹੀਂ ਕਰਦੇ? ਕੀ ਇਹ ਵਹਿਮ ਨਹੀਂ ਹੈ? ਅੱਜਕੱਲ੍ਹ ਵੱਡੀ ਪੱਧਰ ਤੇ ਇਹ ਰੁਝਾਨ ਪੈਦਾ ਹੋ ਰਿਹਾ ਹੈ ਕਿ ਵੱਡੀਆਂ ਵੱਡੀਆਂ ਫੈਕਟਰੀਆਂ ਦੇ ਮਾਲਕ ਵੱਡੀਆਂ ਵੱਡੀਆਂ ਕਰੋੜਾਂ ਰੁਪਏ ਦੀਆਂ ਕੋਠੀਆਂ ਸ਼ੁਭ-ਅਸ਼ੁਭ ਦੇ ਚੱਕਰ ਵਿਚ ਢਾਹ ਕੇ ਦੁਬਾਰਾ ਬਣਾ ਰਹੇ ਹਨ ਪਰ ਇਨ੍ਹਾਂ ਵੱਡੀ ਪੱਧਰ ਤੇ ਫੈਲਾਏ ਜਾ ਰਹੇ ਵਹਿਮਾਂ ਨੂੰ ਸਮਾਜ ਵਹਿਮ ਨਹੀਂ ਮੰਨ ਰਿਹਾ ਸਗੋਂ ਵਸਤੂ ਸ਼ਾਸਤਰ ਮੰਨ ਰਿਹਾ ਹੈ।

ਸੋ ਬੁਨਿਆਦੀ ਤੌਰ ਤੇ ਇਹ ਧਾਰਨਾ ਹੀ ਗਲਤ ਹੈ ਕਿ ਔਰਤਾਂ ਮਰਦਾਂ ਦੇ ਮੁਕਾਬਲੇ ਵੱਧ ਵਹਿਮੀ ਹੁੰਦੀਆਂ ਹਨ। ਸਗੋਂ ਸਮੁੱਚਾ ਸਮਾਜ ਹੀ ਵਹਿਮੀ ਹੁੰਦਾ ਹੈ। ਔਰਤਾਂ ਅਤੇ ਮਰਦਾਂ ਦੀ ਕੰਮ ਵੰਡ ਅਨੁਸਾਰ ਵਹਿਮਾਂ-ਭਰਮਾਂ ਦੀਆਂ ਕਿਸਮਾਂ ਵਿਚ ਫਰਕ ਹੈ ਪਰ ਔਰਤ ਦੀ ਸਥਿਤੀ ਦੂਜੈਲੀ ਹੋਣ ਕਰਕੇ ਔਰਤ ਨਾਲ ਸੰਬੰਧਤ ਵਹਿਮਾਂ-ਭਰਮਾਂ ਨੂੰ ਵਧੇਰੇ ਉਛਾਲਿਆ ਜਾਂਦਾ ਹੈ। ਮਰਦ ਦੇ ਵਹਿਮਾਂ-ਭਰਮਾਂ ਨੂੰ ਪਹਿਲਾਂ ਤਾਂ ਵਹਿਮ-ਭਰਮ ਮੰਨਿਆ ਹੀ ਨਹੀਂ ਜਾਂਦਾ ਅਤੇ ਜੇ ਮੰਨ ਲਿਆ ਜਾਂਦਾ ਹੈ ਤਾਂ ਮੰਨ ਕੇ ਵੀ ਨਜ਼ਰ-ਅੰਦਾਜ ਕੀਤਾ ਜਾਂਦਾ ਹੈ ਔਰਤਾਂ ਦਾ ਆਪਣੇ ਕੰਮ ਖੇਤਰ ਵਿਚ ਵਹਿਮੀ ਹੋਣਾ ਵੀ ਸਮੁੱਚੇ ਸਮਾਜ ਦੀ ਪੈਦਾਵਾਰੀ ਬਣਤਰ ਅਤੇ ਉਸ ਉਪਰਲੇ ਸਮਾਜਕ ਸਭਿਆਚਾਰਕ ਕਾਰਨ ਹੈ।

**ਔਰਤ ਦੇ ਵਹਿਮੀ ਹੋਣ ਦਾ ਕਾਰਨ :** ਵਹਿਮ ਭਰਮ ਸਮੁੱਚੀ ਸਮਾਜਿਕ ਸਥਿਤੀ ਦਾ ਪ੍ਰਗਟਾਵਾ ਹਨ। ਔਰਤ ਨਾਲ ਲਿੰਗ-ਭੇਦ ਹੋਣ ਕਰਕੇ ਵੱਧ ਵਹਿਮਾਂ ਦੀ ਸ਼ਿਕਾਰ ਔਰਤ ਹੁੰਦੀ ਹੈ। ਲਿੰਗ-ਭੇਦ ਅਸਲ ਵਿਚ ਉਹ ਹਾਥੀ ਦੀ ਪੈੜ ਹੈ ਜਿਸ ਵਿਚੋਂ ਔਰਤ ਦੀਆਂ ਸਾਰੀਆਂ ਸਮੱਸਿਆਵਾਂ ਪੈਦਾ ਹੁੰਦੀਆਂ ਹਨ। ਇਹ ਲਿੰਗ ਭੇਦ ਗਰਭ ਵਿਚ ਲਿੰਗ ਦਾ ਪਤਾ ਲਗਾ ਕੇ ਕੁੜੀ ਮਾਰਨ ਤੋਂ ਸ਼ੁਰੂ ਹੋ ਜਾਂਦਾ ਹੈ। ਜੇ ਕੁੜੀ ਜੰਮ ਪਵੇ ਤਾਂ ਖੁਸ਼ੀਆਂ ਮਨਾਉਣ ਦੀ ਥਾਂ ਸੋਗ ਮਨਾਇਆ ਜਾਂਦਾ ਹੈ ਪਰ ਮੁੰਡੇ ਦੇ ਜਨਮ ਤੇ ਖੁਸ਼ੀ ਵਿਚ ਸ਼ਰੀਂਹ ਬੰਨ੍ਹੇ ਜਾਂਦੇ ਹਨ, ਖੁਸਰੇ ਨਚਾਏ ਜਾਂਦੇ ਹਨ, ਛਟੀਆਂ ਕੀਤੀਆਂ ਜਾਂਦੀਆਂ ਹਨ। ਮੁੰਡਿਆਂ ਨੂੰ ਖਾਣ ਲਈ ਵੀ ਚੰਗਾ-ਚੋਖਾ ਦਿੱਤਾ ਜਾਂਦਾ ਹੈ ਪਰ ਕੁੜੀਆਂ ਨੂੰ 'ਬਿਗਾਨਾ ਧਨ' ਸਮਝ ਕੇ ਪਾਲਿਆ ਵੀ ਬਿਗਾਨਿਆਂ ਵਾਂਗ ਜਾਂਦਾ ਹੈ। ਮੁੰਡਿਆਂ ਨੂੰ ਖੂਬ ਖੇਡਣ-ਕੁੱਦਣ ਦਾ ਮੌਕਾ ਮਿਲਦਾ ਹੈ ਪਰ ਕੁੜੀ ਨੂੰ ਘਰ ਦੀ 'ਇੱਜ਼ਤ' ਦੀ ਆੜ ਵਿਚਘਰ ਦੀਆਂ ਵਲਗਣਾਂ ਅੰਦਰ ਡੱਕਿਆ ਜਾਂਦਾ ਹੈ। ਬਚਪਨ ਵਿਚ ਕੁੜੀ ਦੇ ਖੇਡਣ ਕੁੱਦਣ ਤੇ ਲੱਗੀਆਂ ਰੋਕਾਂ ਉਸਦੇ ਸਰੀਰਕ ਤੇ ਮਾਨਸਿਕ ਵਿਕਾਸ ਨੂੰ ਰੋਕ ਦਿੰਦੀਆ ਹਨ। ਵੱਡੇ ਹੋਣ ਤੇ ਮਰਦ ਘਰ ਦੀ ਆਰਥਿਕਤਾ ਸਾਂਭਦਾ ਹੈ ਤੇ ਔਰਤ ਘਰ ਦੇ ਅਕੇਵੇਂ ਭਰੇ ਕੰਮ ਕਰਦਿਆਂ ਜ਼ਿੰਦਗੀ ਬਿਤਾਉਂਦੀ ਹੈ। ਅਸਲ ਵਿਚ ਔਰਤ ਲਈ ਸਮੁੱਚਾ ਸਮਾਜਕ ਜੀਵਨ ਹੀ ਰੋਕ ਬਣ ਕੇ ਆਉਂਦਾ ਹੈ। ਇਹ ਰੋਕਾਂ ਔਰਤ ਦੇ ਮਾਨਸਿਕ ਰੋਗੀ ਬਣਨ ਲਈ ਆਧਾਰ ਬਣਦੀਆਂ ਹਨ।

ਸੋ ਕੇਵਲ ਵਹਿਮਾਂ-ਭਰਮਾਂ ਦੀ ਪੱਧਰ ਤੇ ਹੀ ਨਹੀਂ ਸਗੋਂ ਜੇਕਰ ਮਾਨਸਿਕ ਰੋਗਾਂ ਦਾ ਅਧਿਐਨ ਕਰੀਏ ਤਾਂ ਬਿਲਕੁਲ ਸਚਾਈ ਹੈ ਕਿ ਔਰਤਾਂ ਮਰਦਾਂ ਦੇ ਮੁਕਾਬਲੇ ਵੱਧ ਮਾਨਸਿਕ ਰੋਗੀ ਬਣ ਜਾਂਦੀਆਂ ਹਨ ਕਿਉਂਕਿ ਮਾਨਸਿਕ ਰੋਗ ਔਰਤ ਜਾਂ ਮਰਦ ਦੋਹਾਂ ਵਿਚ ਸਰੀਰ ਜਾਂ ਮਨ ਦੀ ਕਿਸੇ ਕੁਦਰਤੀ ਲੋੜ ਜਾਂ ਇੱਛਾ ਨੂੰ ਦਬਾਉਣ ਤੋਂ ਪੈਦਾ ਹੁੰਦਾ ਹੈ। ਸਾਡੇ ਪੰਜਾਬੀ ਸਮਾਜ ਵਿਚ ਮਰਦ ਨੂੰ ਔਰਤਾਂ ਦੇ ਮੁਕਾਬਲੇ ਵਧੇਰੇ ਖੱਲ੍ਹਾਂ ਹਨ। ਇਸੇ ਕਰਕੇ ਉਹ ਆਪਣੇ ਸਰੀਰ ਜਾਂ ਮਨ ਦੀ ਲੋੜ ਨੂੰ ਸ਼ਰੇਆਮ ਕਹਿ ਸਕਦਾ ਹੈ ਪਰ ਔਰਤ ਆਪਣੀਆਂ ਇੱਛਾਵਾਂ ਜਾਂ ਖਾਹਿਸ਼ਾਂ ਨੂੰ ਆਪਣੇ ਮੰਨ ਅੰਦਰ ਦਬਾਈ ਰਖਦੀ ਹੈ। ਸਿੱਟੇ ਵਜੋਂ ਉਸਦੇ ਮਨੋਰੋਗੀ ਬਣਨ ਦੀ ਸੰਭਾਵਨਾ ਵਧ ਜਾਂਦੀ ਹੈ। ਭਵਿੱਖ ਪ੍ਰਤੀ ਅਨਿਸਚਿਤਤਾ ਵਹਿਮ-ਭਰਮ ਦੀ ਬੁਨਿਆਦ ਬਣਦੀ ਹੈ।

### ਔਰਤ ਦੀ ਜ਼ਿੰਦਗੀ ਦੇ ਵੱਖ ਵੱਖ ਪੜਾਅ :

**ਬਚਪਨ :** ਉਂਜ ਤਾਂ ਜਨਮ ਤੋਂ ਹੀ ਹਰ ਬਚਪਨ ਵਿਚ ਜਦੋਂ ਹੀ ਕੁੜੀ ਦੀ ਸੁਰਤ ਸੰਭਲਦੀ ਹੈ, ਉਸ ਸਮੇਂ ਉਸ ਨਾਲ ਵਿਤਕਰੇਬਾਜ਼ੀ ਹੋ ਰਹੀ ਹੁੰਦੀ ਹੈ। ਖਾਧ-ਖੁਰਾਕ ਦੇ ਫਰਕ ਤੋਂ ਲੈ ਕੇ ਵਿੱਦਿਆ ਦੇਣ ਆਦਿ ਦੇ ਹੱਕਾਂ ਤੋਂ ਵਾਂਝੇ ਰੱਖਿਆ ਜਾਂਦਾ ਹੈ ਜਦੋਂ ਕਿ ਲੜਕੇ ਨੂੰ ਸਾਰੀ ਸ਼ਕਤੀ ਲਗਾ ਕੇ ਪਾਲਿਆ-ਪੋਸਿਆ ਜਾਂਦਾ ਹੈ, ਵਿੱਦਿਆ ਲਈ ਚੰਗੇ ਤੋਂ ਚੰਗੇ ਸਾਧਨ ਜੁਟਾਏ ਜਾਂਦੇ ਹਨ। ਖੇਡਣ-ਕੁੱਦਣ ਦਾ ਖੂਬ ਮੌਕਾ ਦਿੱਤਾ ਜਾਂਦਾ ਹੈ।

**ਜੁਆਨੀ :** ਲੜਕੇ ਲਈ ਜੁਆਨ ਹੋਣਾ ਮਾਣ ਵਾਲੀ ਗੱਲ ਹੈ ਜਦੋਂ ਕਿ ਕੁੜੀ ਦਾ ਮੁਟਿਆਰ ਹੋਣਾ ਬੇਜ਼ਤੀ ਹੈ। ਮੁੰਡੇ ਦੇ ਮੂੰਹ ਤੇ ਫੁੱਟੀਆਂ



ਦਾਹੜੀ-ਮੁੱਛਾ ਸਾਰੇ ਪਰਿਵਾਰ ਲਈ ਮਾਣ ਤੇ ਖੁਸ਼ੀ ਦਾ ਸੰਦੇਸ਼ਾ ਲਿਆਉਂਦੀਆਂ ਹਨ ਪਰ ਲੜਕੀ ਦੀ ਛਾਤੀ ਦਾ ਉਭਰਨਾ ਜਾਂ ਪਹਿਲੀ ਵਾਰ ਮਾਂਹਵਾਰੀ ਆਉਣ ਤੇ ਮਾਂ-ਪਿਉ ਦੇ ਮਨ ਅੰਦਰ ਸੋਗ ਦੀ ਲਹਿਰ ਛਾਅ ਜਾਂਦੀ ਹੈ ਤੇ ਉਸੇ ਦਿਨ ਉਪਰੰਤ ਸਖਤ ਪਹਿਰੇ ਲੱਗਣੇ ਸ਼ੁਰੂ ਹੋ ਜਾਂਦੇ ਹਨ। ਕੁੜੀ ਦੀ ਹਰ ਹਰਕਤ ਤੇ ਨਜ਼ਰ ਰੱਖੀ ਜਾਂਦੀ ਹੈ। ਉਸਦੇ ਨੱਚਣ-ਖੇਡਣ ਤੇ ਸਾਰੇ ਟੱਬਰ ਵੱਢੂੰ-ਖਾਉਂ ਕਰਨ ਲੱਗ ਜਾਂਦਾ ਹੈ।

ਜੀਵਨ ਸਾਥੀ ਦੀ ਚੋਣ ਦਾ ਹੱਕ ਮਾਪਿਆਂ ਹੱਥ ਹੈ। ਲੜਕੀ ਨੇ ਜਿਸ ਨਾਲ ਉਮਰ ਲੰਘਾਉਣੀ ਹੈ, ਉਹ ਦੀ ਕੋਈ ਜਾਣਕਾਰੀ ਉਸਨੂੰ ਨਹੀਂ ਹੁੰਦੀ। ਲੜਕੇ ਦੀ ਚੋਣ ਕਰਨ ਵੇਲੇ ਉਸ ਦਾ ਕੋਈ ਰੋਲ ਨਹੀਂ ਸਮਝਿਆ ਜਾਂਦਾ ਪਰ ਲੜਕੇ ਨੂੰ ਚੋਣ ਕਰਨ ਦਾ ਹੱਕ ਹੈ। ਭਾਵ ਪਰਸ਼ਪਰ ਚੋਣ ਕਰਨ ਦੀ ਬਜਾਏ ਲੜਕੀ ਨੁਮਾਇਸ਼ ਬਣ ਕੇ ਆਉਂਦੀ ਹੈ ਤੇ ਲੜਕਾ ਚੋਣ ਕਰਦਾ ਹੈ। ਜਾਂ ਇਉਂ ਕਹਿ ਲਿਆ ਜਾਵੇ ਕਿ ਔਰਤ ਨੂੰ ਵਿਆਹ ਉਪਰੰਤ ਮਰਦ ਦੇ ਪਰਿਵਾਰ ਵਿਚ ਜਾ ਕੇ ਰਹਿਣਾ ਪੈਂਦਾ ਹੈ ਜਿੱਥਿ ਮਰਦ ਦੇ ਪਰਿਵਾਰ ਦਾ ਬੋਲਬਾਲਾ ਹੈ ਤੇ ਔਰਤ ਨੂੰ ਉਸੇ ਅਨੁਸਾਰ ਢਲਣਾ ਪੈਂਦਾ ਹੈ।

ਮਾਪਿਆਂ ਵੱਲੋਂ ਬਚਪਨ ਵਿਚ 'ਬਿਗ਼ਾਨੇ ਘਰ' ਜਾਣ ਲਈ ਪੜ੍ਹਾਏ ਜਾਂਦੇ ਪਾਠ ਕਿ 'ਐਹ ਕਰਨਾ ਹੈ', ਐਹ ਨਹੀਂ ਕਰਨਾ, ਬਿਗਾਨੇ ਘਰ ਦਾ ਹਊਆ ਉਸਨੂੰ ਮੁਟਿਆਰ ਹੋਣ ਤੇ ਇਕ ਬਾਗੜ-ਬਿੱਲੇ ਦੀ ਤਰ੍ਹਾਂ ਡਰਾਉਂਦਾ ਹੈ। ਆਰੰਭ ਤੋਂ ਹੀ ਉਸ ਨੂੰ ਆਉਣ ਵਾਲੇ ਸਮੇਂ ਲਈ ਤਿਆਰ ਕੀਤਾ ਜਾਂਦਾ ਹੈ। ਬਚਪਨ ਵਿਚ ਮਾਪੇ ਉਸਨੂੰ ਸਹੁਰੇ ਘਰ ਇਕ ਔਰਤ ਵਜੋਂ ਪ੍ਰਵਾਨ ਹੋਣ ਲਈ ਸਿੱਖਿਆ ਦੇਣੀ ਸ਼ੁਰੂ ਕਰ ਦਿੰਦੇ ਹਨ। ਉਸਦੀ ਸੁਚੇਤ ਅਤੇ ਅਚੇਤ ਪੱਧਰ ਤੇ ਚੱਲ ਰਹੀ ਟ੍ਰੇਨਿੰਗ ਉਸ ਉਪਰ ਪ੍ਰਭਾਵਸ਼ਾਲੀ ਢੰਗ ਨਾਲ ਅਸਰ ਪਾਉਂਦੀ ਹੈ। ਉਹ ਆਪਣੇ ਆਪ ਨੂੰ ਇਕ ਆਦਰਸ਼ਕ ਪਤਨੀ ਦੇ ਤੌਰ ਤੇ ਢਾਲਣਾ ਸ਼ੁਰੂ ਕਰ ਦਿੰਦੀ ਹੈ। ਆਪਣੇ ਆਪ ਲਈ ਜਾਂ ਸਵੈ ਲਈ ਜਿਉਂਣ ਦੀ ਥਾਂ 'ਕਿਸੇ ਲਈ ਜਿਊਣ ਦਾ ਪਾਠ ਪੜਾਇਆ ਜਾਂਦਾ ਹੈ। ਮਰਦ ਆਪਣੇ ਆਪ ਲਈ ਜਿਉਂਦਾ ਹੈ ਜਾਂ ਆਪਣੇ ਕਬੀਲੇ/ਦੇਸ਼ ਲਈ ਪਰ ਔਰਤ ਕੇਵਲ 'ਆਪਣੇ ਮਰਦ' ਲਈ ਜਿਉਂਦੀ ਹੈ।

ਜਵਾਨੀ ਦੇ ਇਸ ਨਾਜ਼ੁਕ ਸਮੇਂ ਭੋਲੀ-ਮੁਟਿਆਰ ਆਪਣੇ ਮਨ ਅੰਦਰ ਇਕ ਚੰਗੇ, ਅਮੀਰ, ਸੋਹਣੇ ਤੇ ਕਦਰਦਾਨ ਗੱਭਰੂ ਦਾ ਸੁਪਨਾ ਸਜ਼ੋਅ ਲੈਂਦੀ ਹੈ ਪਰ ਸ਼ਾਦੀ ਦਾ ਫੈਸਲਾ ਉਸਦੇ ਆਪਣੇ ਹੱਥ ਨਾ ਹੋਣ ਕਰਕੇ ਉਹ ਜੋਤਸ਼ੀਆਂ ਨੂੰ ਹੱਥ ਦਿਖਾਉਣ ਦੇ ਚੱਕਰ ਵਿਚ ਜਾ ਉਲਝਦੀ ਹੈ ਤਾਂ ਕਿ ਉਹ ਕੋਈ ਅਜਿਹਾ ਉਪਾਅ ਦੱਸੇ ਜਿਸ ਨਾਲ ਉਸਨੂੰ ਮਨਭਾਉਂਦਾ ਪਤੀ ਮਿਲੇ।

**ਬੁਢਾਪਾ :** ਔਰਤ ਦੀ ਜ਼ਿੰਦਗੀ ਵਿਚ ਬੁਢਾਪਾ ਇਕ ਅਜਿਹਾ ਪੜਾਅ ਹੈ ਜਿਥੇ ਪਹੁੰਚ ਕੇ ਔਰਤ ਆਪਣੇ ਆਪ ਨੂੰ ਜਾਂ ਆਪਣੇ ਸਮੁੱਚੇ ਕਾਰ-ਵਿਹਾਰ ਨੂੰ ਸਮੁੱਚੇ ਮਰਦਾਵੇਂ ਸਮਾਜਕ ਪ੍ਰਬੰਧ ਅਨੁਸਾਰ ਢਾਲ ਲੈਂਦੀ ਹੈ ਤੇ ਸਮਾਜਕ ਰੂੜ੍ਹੀਆਂ ਵਿਚ ਉਲਝੀ ਉਨ੍ਹਾਂ ਵਿਚੋਂ ਦੀ ਲੰਘਦੀ ਅਖੀਰ ਇਤਨਾ ਓਤਪੋਤ ਹੋ ਜਾਂਦੀ ਹੈ ਕਿ ਖੁਦ ਇਨ੍ਹਾਂ ਦੀ ਮੁਦਈ ਬਣ ਜਾਂਦੀ ਹੈ।

ਸੋ ਇਨ੍ਹਾਂ ਵੱਖ ਵੱਖ ਪੜਾਵਾਂ ਤੇ ਔਰਤ ਨਾਲ ਸਮਾਜ ਵੱਲੋਂ ਕੀਤਾ ਗਿਆ ਸਮਾਜਕ ਵਿਹਾਰ ਹੀ ਉਸ ਨੂੰ ਵਹਿਮਾਂ-ਭਰਮਾਂ ਵੱਲ ਧੱਕਦਾ ਹੈ। ਔਰਤ ਦੀ ਜ਼ਿੰਦਗੀ ਦੇ ਤਿੰਨਾਂ ਹੀ ਪੜਾਵਾਂ ਉਤੇ ਉਸਦੇ ਆਪਣੇ ਹੱਥ ਵੱਸ ਬਹੁਤ ਘੱਟ ਹੁੰਦਾ ਹੈ। ਬਹੁਤਾ ਕੁਝ ਮਾਪਿਆਂ ਜਾਂ ਬਾਹਰੀ ਸਮਾਜ ਦੇ ਹੱਥ ਹੁੰਦਾ ਹੈ। ਭਵਿੱਖ ਪ੍ਰਤੀ ਪੂਰਨ ਅਨਿਸਚਿੰਤਤਾ ਹੁੰਦੀ ਹੈ। ਅਜਿਹੀ ਸਥਿਤੀ ਵਿਚ ਔਰਤ ਬਹਾਰੀ ਯਥਾਰਥ ਦਾ ਵਸਤੂਮੁਖੀ ਵਿਸ਼ਲੇਸ਼ਣ ਕਰਨ ਦੇ ਸਮੱਰਥ ਨਹੀਂ ਰਹਿੰਦੀ ਸਗੋਂ ਕਿਸੇ ਕਿਸਮਤ ਜਾਂ ਕਰਾਮਾਤ ਦੀ ਟੇਕ ਲੱਭਣ ਲੱਗ ਪੈਂਦੀ ਹੈ। ਕਿਸਮਤ ਵਿਚ ਯਕੀਨ ਆਪਣੇ ਆਪ ਦੀ ਅਸਮਰਥਾ ਵਿਚੋਂ ਪੈਦਾ ਹੁੰਦਾ ਹੈ ਅਤੇ ਕਰਾਮਾਤ ਦਾ ਆਸਰਾ ਅਨਿਸਚਿਤਤਾ ਵਿਚੋਂ ਕੁਝ ਚੰਗਾ ਹੋ ਜਾਣ ਦੀ ਇੱਛਾ ਵਿਚੋਂ ਹੁੰਦਾ ਹੈ। ਜਾਦੂ-ਟੂਣੇ ਨਾਲ ਜੁੜੇ ਸਾਰੇ ਵਹਿਮ-ਭਰਮ ਇਨ੍ਹਾਂ ਦੋ ਚੂਲਾਂ ਦੁਆਲੇ ਹੀ ਘੁੰਮਦੇ ਹਨ।

### ਮੁਕਤੀ ਕਿਵੇਂ ਹੋਵੇ?

ਔਰਤ ਦੀਆਂ ਮਾਨਸਿਕ ਸਮੱਸਿਆਵਾਂ ਅਸਲ ਵਿਚ ਔਰਤਾਂ ਦੀਆਂ ਸਮੁੱਚੀਆਂ ਸਮੱਸਆਵਾਂ ਨਾਲ ਜੁੜੀਆਂ ਹੋਈਆਂ ਹਨ ਅਤੇ ਇਹ ਗੱਲ ਸਮੁੱਚੇ ਸਮਾਜ ਨਾਲ ਜੁੜੀ ਹੋਈ ਹੈ ਕਿ ਜਿੰਨਾ ਚਿਰ ਔਰਤ ਦੀ ਸਮੁੱਚੀ ਦੂਜੈਲੀ ਸਥਿਤੀ ਖਤਮ ਨਹੀਂ ਹਹੁੰਦੀ ਓਨੀ ਦੇਰ ਤੱਕ ਔਰਤਾਂ ਦੀਆਂ ਮਾਨਸਿਕ ਸ ਸਿਆਵਾਂ ਵੀ ਪੂਰੀ ਤਰ੍ਹਾਂ ਹੱਲ ਨਹੀਂ ਹੋ ਸਕਦੀਆਂ। ਇਸ ਲਈ ਸਮੁੱਚੇ ਰੂਪ ਵਿਚ ਅਜਿਹਾ ਸਮਾਜ ਸਿਰਜਣ ਦੀ ਜ਼ਰੂਰਤ ਹੈ ਜਿਸ ਵਿਚ ਔਰਤ-ਮਰਦ ਦੋਵੇਂ ਬਗੈਰ ਕਿਸੇ ਵਿਤਕਰੇ ਅਤੇ ਦਬਾਅ ਤੋਂ ਮਾਨਵੀ ਆਨ-ਸ਼ਾਨ ਨੂੰ ਕਾਇਮ ਰੱਖ ਕੇ ਗੋਰਵਮਈ ਜ਼ਿੰਦਗੀ ਜਿਉਂ ਸਕਣ।

ਮਾਰਕਸਵਾਦੀ ਦਰਸ਼ਨ ਅਨੁਸਾਰ ਔਰਤ ਦੀ ਆਜ਼ਾਦੀ ਦਾ ਮਸਲਾ ਸਿੱਧੇ ਤੌਰ ਤੇ ਉਸ ਦੇ ਸਮਾਜਕ ਉਤਪਾਦਨ ਵਿਚ ਹਿੱਸਾ ਲੈਣ ਨਾਲ ਜੁੜਿਆ ਹੋਇਆ ਹੈ ਕਿ ਜਿਸ ਵਿਅਕਤੀ ਦਾ ਸਮਾਜਕ ਉਤਪਾਦਨ ਵਿਚ ਜ਼ਿਆਦਾ ਯੋਗਦਾਨ ਹੋਵੇਗਾ, ਉਹ ਸਮਾਜਕ ਤੌਰ ਤੇ ਵਧੇਰੇ ਪ੍ਰਵਾਨ ਹੋਵੇਗਾ ਭਾਵ ਸਮਾਜ ਵਿਚ ਉਸ ਦਾ ਮਾਣ-ਸਤਿਕਾਰ ਵੱਧ ਹੋਵੇਗਾ। ਇਸ ਦੇ ਨਾਲ ਹੀ ਉਸ ਨੇ ਔਰਤ ਦੀ ਮੁਕੰਮਲ ਆਜ਼ਾਦੀ ਨੂੰ ਨਿੱਜੀ ਜਾਇਦਾਦ ਦੇ ਖਾਤਮੇ ਨਾਲ ਜੋੜਿਆ ਹੈ। ਸੋ ਇਸ ਦ੍ਰਿਸ਼ਟੀ ਅਨੁਸਾਰ ਹਰ ਔਰਤ ਨੂੰ ਆਰਥਿਕ ਤੌਰ ਤੇ ਆਜ਼ਾਦ ਹੋਣਾ ਅਤਿ-ਜ਼ਰੂਰੀ ਹੈ।

ਸਾਡੀ ਸਮਝ ਅਨੁਸਾਰ ਮਾਰਕਸਵਾਦੀ ਦਰਸ਼ਨ ਦਾ ਇਹ ਖਿਆਲ ਤਾਂ ਦਰੁਸਤ ਹੈ ਕਿ ਸਮਾਜਕ ਰੁਤਬਾ ਕਿਰਤ ਨਾਲ ਜੁੜਿਆ ਹੋਇਆ ਹੈ ਪਰ ਇਸ ਤੋਂ ਅੱਗੇ ਇਹ ਗੱਲ ਵੀ ਬਹੁਤ ਮਹੱਤਵਪੂਰਨ ਹੈ ਕਿ ਔਰਤ ਦੀ ਮੁਕਤੀ ਸਬੰਧੀ ਵਿਗਿਆਨਕ ਤਕਨੀਕ ਨੇ ਸਭ ਤੋਂ ਅਹਿਮ ਰੋਲ ਅਦਾ ਕੀਤਾ। ਜਦੋਂ ਉਦਯੋਗਿਕ ਸਮਾਜ ਵਿਚ ਕਿਸੇ ਮਸ਼ੀਨ ਤੇ ਕੰਮ ਕਰਨ ਦੀ ਸ਼ਕਤੀ, ਔਰਤ ਦੀ ਵੱਧ ਤੋਂ ਵੱਧ ਸ਼ਕਤੀ ਤੋਂ ਕਿਤੇ ਘੱਟ ਲੋੜੀਂਦੀ ਰਹੀ ਤਾਂ ਉਹ ਮਸ਼ੀਨ ਰਾਹੀਂ ਮਰਦ ਦੀ ਕਿਰਤ ਸ਼ਕਤੀ ਦੇ ਬਰਾਬਰ ਆ ਗਈ। ਮਸ਼ੀਨ ਦੀ ਵਰਤੋਂ ਨੇ ਔਰਤ ਲਈ ਸਮਾਜਕ ਉਤਪਾਦਨ ਦੇ ਕੰਮਾਂ ਵਿਚ ਹਿੱਸਾ ਲੈਣਾ ਸੰਭਵ ਬਣਾਇਆ ਹੈ ਅਤੇ ਸੰਤਾਨ ਸੰਜਮ ਦੇ ਸਾਧਨਾ ਨੇ ਉਸਨੂੰ ਜੀਵ-ਵਿਗਿਆਨਕ ਪੱਧਰ ਤੇ ਬੇਲੋੜੇ ਕੁਦਰਤੀ ਬੋਝ ਤੋਂ ਨਿਜ਼ਾਤ ਦਿਵਾਈ ਹੈ। ਇਸ ਕਰਕੇ ਔਰਤ ਨੂੰ ਵਿਗਿਆਨਕ ਨਜ਼ਰੀ[illegible] ਹੀ

ਨਹੀਂ ਅਪਨਾਉਣਾ ਚਾਹੀਦਾ ਸਗੋਂ ਵਿਗਿਆਨ ਨੂੰ ਮੁਕਤੀਦਾਤੇ ਵਜੋਂ ਅਗਰਗਾਮੀ ਹੋ ਕੇ ਅਪਨਾਉਣਾ ਚਾਹੀਦਾ ਹੈ।

ਔਰਤਾਂ ਨੂੰ ਵਿਦਿਅਕ ਯੋਗਤਾ ਪ੍ਰਾਪਤ ਕਰਨ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਸਿੱਖਿਆ ਨਾਲ ਰੋਜ਼ਗਾਰ ਮਿਲਣ ਕਰਕੇ ਆਰਥਿਕ ਸੁਤੰਤਰਤਾ ਹੀ ਨਹੀਂ ਮਿ ਦੀ ਸਗੋਂ ਇਸ ਨਾਲ ਉਸ ਵਿਚ ਸਵੈ-ਮਾਣ ਵੀ ਪੈਦਾ ਹੁੰਦਾ ਹੈ। ਉਸ ਦੀ ਆਮ ਸੂਝ ਦਾ ਵਿਕਾਸ ਵੀ ਹੁੰਦਾ ਹੈ।

ਔਰਤ ਨੂੰ ਸਾਰੇ ਧਰਮਾਂ ਨੇ ਥੋੜ੍ਹੇ ਬਹੁਤੇ ਸਮੇਂ ਸਥਾਨ ਦੇ ਫਰਕ ਨਾਲ ਦਬਾਇਆ ਹੈ ਤੇ ਕੁਝ ਨੇ ਬੇਹੱਦ 'ਵਡਿਆਇਆ ਜਾਂ ਉਚਿਆਇਆ' ਵੀ ਹੈ ਪਰੰਤੂ ਕਿਸੇ ਵੀ ਧਰਮ ਨੇ ਔਰਤ ਨੂੰ ਮਨੁੱਖ ਦਾ ਦਰਜਾ ਨਹੀਂ ਦਿੱਤਾ। ਉਨ੍ਹਾਂ ਸਭ ਧਾਰਮਿਕ ਰੀਤੀ-ਰਿਵਾਜਾਂ, ਪੀਰਾਂ-ਪੈਗੰਬਰਾਂ ਦਾ ਹਰ ਪੱਧਰ ਤੇ ਵਿਰੋਧ ਕਰਨਾ ਬਣਦਾ ਹੈ ਜੋ 'ਮਨੁੱਖ ਜਾਤੀ' ਦੇ ਅੱਧ ਨੂੰ ਛੁਟਿਆ ਕੇ ਚਲਦੇ ਹਨ। ਨਾਸਤਿਕਤਾ ਔਰਤ ਦੇ ਹੱਥ ਮਰਦ ਪ੍ਰਧਾਨ ਸਮਾਜ ਤੋਂ ਮੁਕਤੀ ਲਈ ਇਕ ਹਥਿਆਰ ਹੀ ਨਹੀਂ ਹੈ ਸਗੋਂ ਇਹ ਵਹਿਮਾਂ-ਭਰਮਾਂ ਵਿਰੁੱਧ ਲੜਨ ਲਈ ਵੀ ਕਾਰਗਰ ਹਥਿਆਰ ਹੈ।

ਔਰਤ ਦੀ ਮੁਕਤੀ ਦਾ ਮਸਲਾ ਨਿਜੀ ਜਾਇਦਾਦ ਨਾਲ ਵੀ ਜੁੜਿਆ ਹੋਇਆ ਹੈ। ਜਿੰਨੀ ਦੇਰ ਤਕ ਜਾਇਦਾਦ ਅਧਾਰਤ ਸਮਾਜ ਦਾ ਖਾਤਮਾ ਨਹੀਂ ਹੋ ਜਾਂਦਾ ਉਨੀ ਦੇਰ ਤਕ ਘੱਟ ਘੱਟ ਔਰਤ ਨੂੰ ਮਰਦਾਂ ਵਾਂਗ ਹੀ ਪਿਤਾ-ਪੁਰਖੀ ਜਾਇਦਾਦ ਵਿਚੋਂ ਹਿੱਸਾ ਮਿਲਣਾ ਚਾਹੀਦਾ ਹੈ ਤੇ ਔਰਤਾਂ ਵੱਲੋਂ ਪਿਤਾ-ਪੁਰਖੀ ਜਾਇਦਾਦ ਨੂੰ ਇਕ ਹੱਕ ਵਜੋਂ ਲੈਣਾ ਚਾਹਦੀ ਹੈ। ਭਾਵੁਕਤਾ ਨੂੰ ਪਾਸੇ ਰੱਖ ਕੇ ਹੀ ਔਰਤ ਇਸ ਪਾਸੇ ਅੱਗੇ ਵੱਧ ਸਕਦੀ ਹੈ।

ਔਰਤਾਂ ਦੀਆਂ ਸਮੱਸਿਆਵਾਂ ਦਾ ਸਿੱਧਾ ਸਬੰਧ ਔਰਤਾਂ ਨਾਲ ਹੋਣ ਕਰਕੇ, ਇਨ੍ਹਾਂ ਨੂੰ ਨਜਿੱਠਣ ਲਈ ਪਹਿਲ-ਕਦਮੀ ਔਰਤਾਂ ਨੂੰ ਹੀ ਕਰਨੀ ਚਾਹੀਦੀ ਹੈ। ਨੌਕਰੀ, ਸਿੱਖਿਆ ਅਤੇ ਸ਼ਾਦੀ ਆਦਿ ਦਾ ਅਧਿਕਾਰ ਔਰਤ ਨੂੰ ਆਪਣੇ ਹੱਥ ਲੈਣਾ ਪਵੇਗਾ ਤੇ ਇਸ ਪਾਸੇ ਪਹਿਲ ਕਦਮੀ ਕਰਨ ਵਾਲੀਆਂ ਔਰਤਾਂ ਨੂੰ ਸਹਿਯੋਗ ਦੇਣਾ ਚਾਹੀਦਾ ਹੈ ਤੇ ਸਮਾਜਿਕ ਤੌਰ ਤੇ ਪ੍ਰਵਾਨ ਕਰਨਾ ਚਾਹੀਦਾ ਹੈ। ਔਰਤਾਂ ਦੀਆਂ ਸਮੱਸਿਆਵਾਂ ਸਮੁੱਚੇ ਸਮਾਜ ਨਾਲ ਜੁੜੀਆਂ ਹੋਣ ਕਰਕੇ ਉਨ੍ਹਾਂ ਦੇ ਸਰਗਰਮ ਸਹਿਯੋਗ ਨਾਲ ਹੱਲ ਕੀਤੀਆਂ ਜਾ ਸਕਦੀਆਂ ਹਨ।

ਆਧੁਨਿਕ ਸਮਾਜ ਵਿਚ ਹਰ ਮਨੁੱਖ ਦੇ ਜੀਵਨ ਨੂੰ ਵੋਟਾਂ ਪ੍ਰਭਾਵਿਤ ਕਰਦੀਆਂ ਹਨ। ਭਾਰਤ ਵਿਚ ਔਰਤਾਂ ਨੂੰ ਵੋਟ ਦਾ ਅਧਿਕਾਰ ਪ੍ਰਾਪਤ ਹੈ ਪਰ ਅਜੇ ਤਕ ਔਰਤਾਂ ਨੂੰ ਇਹ ਅਧਿਕਾਰ ਸੁਤੰਤਰ ਰੂਪ ਵਿਚ ਵਰਤਣ ਦੀ ਜਾਂਚ ਨਹੀਂ। ਸੋ ਇਸ ਹੱਕ ਦੀ ਔਰਤਾਂ ਆਪਣੀ ਸੂਝ ਅਨੁਸਾਰ ਵਰਤੋਂ ਕਰਨ। ਆਬਾਦੀ ਦੇ ਅਨੁਪਾਤ ਨਾਲ ਔਰਤਾਂ ਲਈ ਵਿਦਿਆ, ਨੌਕਰੀ ਅਤੇ ਰਾਜਨੀਤੀ ਆਦਿ ਹਰ ਖੇਤਰ ਵਿਚ 50 ਪ੍ਰਤੀਸ਼ਤ ਸੀਟਾਂ ਰੀਜ਼ਰਵ ਕਰਨ ਲਈ ਦਬਾਅ ਪਾਉਣਾ ਚਾਹੀਦਾ ਹੈ।

ਸਮੁੱਚੇ ਸਮਾਜ ਨੂੰ ਖਾਸ ਕਰਕੇ ਔਰਤਾਂ ਨੂੰ ਆਪਣੀ ਕਾਮੁਕ ਪ੍ਰਵਿਰਤੀ ਨੂੰ ਸਮਾਜਕ ਦਬਾਅ ਅਧੀਨ ਗੁਨਾਹ ਸਮਝਣ ਦੀ ਥਾਂ ਇਕ ਕੁਦਰਤੀ ਪ੍ਰਵਿਰਤੀ ਵਜੋਂ ਲੈਣਾ ਚਾਹੀਦਾ ਹੈ ਅਤੇ ਸਮਾਜ ਵਿਚ ਔਰਤ ਤੇ ਮਰਦ ਦੋਹਾਂ ਦੇ ਕਾਮ-ਅਧਿਕਾਰਾਂ ਨੂੰ ਬਰਾਬਰਤਾ ਵਜੋਂ ਮਾਨਤਾ ਦਿਵਾਉਣ ਦੀ ਜ਼ਰੂਰਤ ਹੈ ਕਿ ਔਰਤ ਵਿਚ ਵੀ ਕਾਮ-ਭੁੱਖ ਉਸੇ ਤਰ੍ਹਾਂ ਹੁੰਦੀ ਹੈ ਜਿਵੇਂ ਕਿ ਮਰਦ ਵਿਚ।

ਔਰਤਾਂ ਦੀ ਆਮ ਸਿਹਤ ਬਹੁਤ ਜ਼ਿਆਦਾ ਮਾੜੀ ਹੁੰਦੀ ਹੈ। ਇਸ ਦਾ ਕਾਰਨ ਬਚਪਨ ਵਿਚ ਖਾਧ-ਖੁਰਾਕ ਵੱਲ ਮਾਪਿਆਂ ਵੱਲੋਂ ਵਿਤਕਰਾ ਕਰਨਾ ਅਤੇ ਸੰਤਾਨ ਉਤਪਤੀ ਦਾ ਭਾਰ ਔਰਤ ਸਿਰ ਹੋਣ ਕਾਰਨ ਹਰ ਮਹੀਨੇ ਸਰੀਰਕ ਤਕਲੀਫ ਉਠਾਣਾ ਹੈ। ਭਾਰਤ ਦੀਆਂ ਅੱਧੋ ਵੱਧ ਔਰਤਾਂ ਖੂਨ ਦੀ ਕਮੀ ਦੀਆਂ ਸ਼ਿਕਾਰ ਹਨ। ਔਰਤਾਂ ਦੀ ਸਿਹਤ ਦਾ ਖਿਆਲ ਰੱਖਣਾ ਸਮਾਜਕ ਜ਼ਿੰਮੇਵਾਰੀ ਹੈ ਕਿਉਂਕਿ ਬਲਵਾਨ ਔਰਤਾਂ ਹੀ ਬਲਵਾਨ ਕੌਮ ਨੂੰ ਜਨਮ ਦੇ ਸਕਣਗੀਆਂ।

ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਜੀਵ-ਵਿਗਿਆਨਕ ਪੱਖ ਤੋਂ ਔਰਤ ਤੇ ਮਰਦ ਸੰਤਾਨ ਉਤਪਤੀ ਲਈ ਇਕੋ ਨਸਲ ਦੇ ਦੋ ਵੱਖ ਵੱਖ ਜੀਵ ਹਨ। ਔਰਤ ਦੀ ਸਰੀਰਕ ਬਣਤਰ ਅਤੇ ਜ਼ਿੰਦਗੀ ਦਾ ਬਹੁਤ ਸਮਾਂ ਬੱਚੇ ਪੈਦਾ ਕਰਨ ਅਤੇ ਸਾਂਭਣ ਵਿਚ ਲਗਦਾ ਹੈ ਪਰ ਉਸਦੇ ਇਸ ਕੰਮ ਨੂੰ ਸਮਾਜ ਦੇ ਇਕ ਅਹਿਮ ਕਾਰਜ ਵਜੋਂ ਮਾਨਤਾ ਦਿਵਾਉਣ ਦੀ ਲੋੜ ਹੈ ਕਿਉਂਕਿ ਮਰਦ ਜਿਥੇ ਆਪਣੇ ਲਈ ਜ਼ਿੰਦਗੀ ਜਿਉਂਦਾ ਹੈ ਉਥੇ ਔਰਤ ਆਪਣੇ ਨਿੱਜ ਦੀ ਥਾਂ ਸਮੁੱਚੀ ਮਨੁੱਖੀ ਨਸਲ ਨੂੰ ਅੱਗੇ ਤੋਰਨ ਲਈ ਆਪਣੀ ਜ਼ਿੰਦਗੀ ਦਾ ਵੱਧ ਸਮਾਂ ਅਤੇ ਸਰੀਰਕ ਸ਼ਕਤੀ ਲਗਾਉਂਦੀ ਹੈ।

ਜੇ ਉਪਰਲੇ ਨੁਕਤਿਆਂ ਅਨੁਸਾਰ ਔਰਤ ਸਮਾਜਕ ਜੀਵਨ ਵਿਚ ਮਾਣ-ਤਾਣ ਵਾਲਾ ਜੀਵਨ ਪ੍ਰਾਪਤ ਕਰ ਲੈਂਦੀ ਹੈ ਤਾਂ ਵਹਿਮਾਂ-ਭਰਮਾਂ ਆਪਣੇ ਆਪ ਖਤਮ ਹੋ ਜਾਣਗੇ ਕਿਉਂਕਿ ਵਹਿਮ-ਭਰਮ ਮਨੁੱਖੀ ਚੇਤਨਾ ਵਿਚੋਂ ਜਨਮ ਲੈਂਦੇ ਹਨ ਅਤੇ ਮਨੁੱਖੀ ਚੇਤਨਾ ਸਿੱਧੇ ਤੌਰ ਤੇ ਬਾਹਰੀ ਯਥਾਰਥ ਨਾਲ ਜੁੜੀ ਹੋਈ ਹੈ।







# ਗ੍ਰਹਿਣ


-ਨਿਰਮਲ ਸਿੰਘ


**1. ਗ੍ਰਹਿਣ ਲਗਣ ਦੇ ਕਾਰਨ** : ਗ੍ਰਹਿਣ ਦੋ ਪ੍ਰਕਾਰ ਦੇ ਹੁੰਦੇ ਹਨ, ਸੂਰਜ ਅਤੇ ਚੰਨ ਗ੍ਰਹਿਣ। ਜਿਸ ਸਮੇਂ ਸੂਰਜ, ਚੰਨ ਅਤੇ ਧਰਤੀ ਇਕ ਲਾਈਨ ਵਿਚ ਹੋ ਜਾਣ, ਤਾਂ ਚੰਨ ਦਾ ਪ੍ਰਛਾਵਾਂ ਧਰਤੀ ਉਤੇ ਪੈਂਦਾ ਹੈ, ਧਰਤੀ ਦੇ ਜਿਸ ਭਾਗ ਦੇ ਉਤੇ ਚੰਨ ਦਾ ਪ੍ਰਛਾਵਾ ਪੈਂਦਾ ਹੈ, ਉਸ ਭਾਗ ਤੇ ਸੂਰਜ ਨਜਰ ਨਹੀਂ ਆਉਂਦਾ ਉਸ ਨੂੰ ਸੂਰਜ ਗ੍ਰਹਿਣ ਕਹਿੰਦੇ ਹਨ। ਜੇਕਰ ਸੂਰਜ ਅਤੇ ਚੰਨ ਦੇ ਵਿਚਕਾਰ ਧਰਤੀ ਆ ਜਾਏ, ਤਾਂ ਧਰਤੀ ਦਾ ਪ੍ਰਛਾਵਾਂ ਚੰਨ ਦੇ ਉਤੇ ਪੈਂਦਾ ਹੈ, ਤਾਂ ਚੰਨ ਨੂੰ ਗ੍ਰਹਿਣ ਲੱਗ ਜਾਂਦਾ ਹੈ

ਚੰਨ ਨੂੰ ਪੂਰਨਮਾਸ਼ੀ ਵਾਂਲੀ ਰਾਤ ਅਤੇ ਸੂਰਜ ਨੂੰ ਮਸਿਆ ਵਾਲੇ ਦਿਨ ਹੀ ਗ੍ਰਹਿਣ ਲੱਗਦਾ ਹੈ। ਜੇਕਰ ਸੂਰਜ ਦੇ ਦੁਆਲੇ ਧਰਤੀ ਦੇ ਘੁੰਮਣ ਦਾ ਮਾਰਗ ਅਤੇ ਧਰਤੀ ਦੇ ਦੁਆਲੇ ਚੰਨ ਦੇ ਘੁੰਮਣ ਦਾ ਮਾਰਗ ਸਮਾਨ ਅੰਤਰ ਹੁੰਦਾ, ਤਾਂ ਧਰਤੀ ਦੇ ਦੁਆਲੇ ਇਕ ਚੱਕਰ ਪੂਰਾ ਕਰਨ ਸਮੇਂ ਇਕ ਵਾਰੀ ਚੰਨ ਨੇ ਸੂਰਜ ਅਤੇ ਧਰਤੀ ਦੇ ਵਿਚਕਾਰ ਆ ਜਾਇਆ ਕਰਨਾ ਸੀ। ਇਸ਼ ਕਰਕੇ ਹਰ ਮਸਿਆ ਨੂੰ ਸੂਰਜ ਅਤੇ ਹਰ ਪੂਰਨਮਾਸੀ ਨੂੰ ਚੰਨ ਨੂੰ ਗ੍ਰਹਿਣ ਲਗ ਜਾਇਆ ਕਰਨਾ ਸੀ, ਪਰ ਇਸ ਤਰ੍ਹਾਂ ਨਹੀਂ ਹੁੰਦਾ ਕਿਉਂਕਿ ਚੰਨ ਦਾ ਮਾਰਗ, ਧਰਤੀ ਦੇ ਮਾਰਗ ਦੇ ਸਮਾਨੰਤਰ ਨਹੀਂ ਹੈ। ਚੰਨ ਦਾ ਮਾਰਗ ਧਰਤੀ ਦੇ ਮਾਰਗ ਤੇ 5° ਟੇਡਾ ਹੈ। ਇਸ ਕਰਕੇ ਕੁਝ ਇਕ ਮਸਿਆ ਅਤੇ ਪੂਰਨਮਾਸੀ ਨੂੰ ਧਰਤੀ ਦੇ ਮਾਰਗ ਤੋਂ ਚੰਨ ਥੋੜ੍ਹਾ ਉਚਾ ਜਾਂ ਨੀਵਾਂ ਲੰਘ ਜਾਂਦਾ ਹੈ, ਇਸ ਕਰਕੇ ਚੰਨ ਦਾ ਪ੍ਰਛਾਵਾਂ ਧਰਤੀ ਉਤੇ ਧਰਤੀ ਦਾ ਪ੍ਰਛਾਵਾਂ ਚੰਨ ਉਤੇ ਨਹੀਂ ਪੈ ਸਕਦਾ, ਅਤੇ ਨਾ ਹੀ ਗ੍ਰਹਿਣ ਲੱਗ ਸਕਦਾ ਹੈ। ਗ੍ਰਹਿਣ ਉਸ ਸਮੇਂ ਹੀ ਲੱਗੇਗਾ, ਜਿਸ ਸਮੇਂ ਸੂਰਜ ਅਤੇ ਧਰਤੀ ਤੋਂ ਸਿੱਧੀ ਰੇਖਾ ਤੋਂ ਹੀ ਚੰਨ ਲੰਘੇਗਾ।

ਚੰਨ ਗ੍ਰਹਿਣ ਸਮੇਂ ਧਰਤੀ ਦੇ ਇਕ ਪਾਸੇ ਚੰਨ ਅਤੇ ਦੂਜੇ ਪਾਸੇ ਸੂਰਜ ਇਕ ਸੇਧ ਵਿਚ ਹੁੰਦੇ ਹਨ। ਚੰਨ ਗ੍ਰਹਿਣ ਸਮੇ, ਸੂਰਜ ਅਤੇ ਧਰਤੀ ਨੂੰ ਮਿਲਾਉਂਦੀ ਸਿਧੀ ਰੇਖਾ ਦੇ ਜਿਸ ਬਿੰਦੂ ਤੋਂ ਚੰਨ ਲੰਘਦਾ ਹੈ, ਉਸ ਨੂੰ ਨੋਡ (Node) ਕਹਿੰਦੇ ਹਨ। ਧਰਤੀ ਤੋਂ ਇਸ ਤਰ੍ਹਾਂ ਲਗਦਾ ਹੈ ਕਿ ਸੂਰਜ ਅਤੇ ਚੰਨ 12 ਰਾਸ਼ੀਆਂ ਵਿਚ, ਨਿਰਧਾਰਤ ਰਸਤੇ ਤੇ ਧਰਤੀ ਦੀ ਪ੍ਰਕਰਮਾ ਕਰ ਰਹੇ ਹਨ। ਸੂਰਜ ਤੇ ਧਰਤੀ ਦੇ ਦੁਆਲੇ ਘੁੰਮਣ ਦੇ ਰਸਤੇ ਨੂੰ ਰਵੀ ਰੇਖਾ ਕਹਿੰਦੇ ਹਨ।

ਰਵੀ ਰੇਖਾ ਤੇ ਚੰਨ ਦਾ ਮਾਰਗ 5° ਟੇਡਾ ਹੈ। ਜਿਸ ਸਮੇਂ, ਚੰਨ ਰਵੀ ਰੇਖਾ ਨੂੰ ਕਰਾਸ ਕਰਦਾ ਹੈ ਉਸ ਸਮੇਂ ਹੀ ਸੂਰਜ ਨੂੰ ਗ੍ਰਹਿਣ ਲਗਦਾ ਹੈ। ਜਿਸ ਬਿੰਦੂ ਤੇ ਰਵੀ ਰੇਖਾ ਨੂੰ ਚੰਨ ਕਰਾਸ ਕਰਦਾ ਹੈ, ਉਹ ਬਿੰਦ ਹੀ ਉਪਰ ਲਿਖਿਆ ਨੋਡ ਹੈ। ਇਸ ਲੋੜ ਤੋਂ 180° ਤੇ ਧਰਤੀ ਦੇ ਦੂਜੇ ਪਾਸੇ ਵੀ ਇਸਤਰ੍ਹਾਂ ਦਾ ਦੂਜਾ ਨੋਡ ਹੈ। ਜਿਸ ਸਮੇਂ ਚੰਨ ਦੂਜੇ ਨੋਡ ਤੇ ਪਹੁੰਚਦਾ ਹੈ, ਤਾਂ ਧਰਤੀ ਦਾ ਪ੍ਰਛਾਵਾਂ ਚੰਨ ਉਤੇ ਪੈਂਦਾ ਹੈ, ਤਾਂ ਚੰਨ ਨੂੰ ਗ੍ਰਹਿਣ ਲੱਗ ਜਾਂਦਾ ਹੈ।

1. ਇਸ ਹਾਲਤ ਵਿਚ ਭਾਵੇਂ ਸੂਰਜ ਅਤੇ ਧਰਤੀ ਦੇ ਵਿਚਕਾਰ ਚੰਨ ਹੈ, ਪਰ ਸੂਰਜ ਨੂੰ ਗ੍ਰਹਿਣ ਨਹੀਂ ਲਗੇਗਾ ਕਿਉਂਕਿ ਚੰਨ ਨੋਡ ਦੇ ਉਪਰ ਦੀ ਲੰਘ ਜਾਏਗਾ, ਇਸ ਕਰਕੇ ਚੰਨ ਦਾ ਪ੍ਰਛਾਵਾ ਧਰਤੀ ਦੇ ਉਤੇ ਨਹੀਂ ਪਏਗਾ।

2. ਇਸ ਹਾਲਤ ਵਿਚ ਧਰਤੀ ਅਤੇ ਸੂਰਜ ਦੇ ਵਿਚਕਾਰ ਨੋਡ ਦੇ ਉਤੇ ਚੰਨ ਹੈ। ਇਸ ਸਮੇਂ ਚੰਨ ਦਾ ਪ੍ਰਛਾਵਾਂ ਧਰਤੀ ਦੇ ਉਤੇ ਪਏਗਾ ਅਤੇ ਸੂਰਜ ਨੂੰ ਗ੍ਰਹਿਣ ਲੱਗ ਜਾਏਗਾ।

3. ਇਸ ਹਾਲਤ ਵਿਚ ਨੋਡ ਦੇ ਥਲੇ ਤੋਂ ਚੰਨ ਲੰਘ ਜਾਏਗਾ ਇਸ ਕਰਕੇ ਚੰਨ ਦਾ ਪ੍ਰਛਾਵਾਂ ਧਰਤੀ ਦੇ ਉਤੇ ਨਹੀਂ ਪਏਗਾ, ਅਤੇ ਸੂਰਜ ਨੂੰ ਗ੍ਰਹਿਣ ਨਹੀਂ ਲਗੇਗਾ।

4. ਇਸ ਹਾਲਤ ਵਿਚ ਚੰਨ ਨੋਡ ਤੋਂ ਨੀਵਾਂ ਅਤੇ 6 ਹਾਲਤ ਵਿਚ ਚੰਨ ਨੋਡ ਤੋਂ ਉੱਚਾ ਲੰਘ ਜਾਏਗਾ, ਇਸ ਕਰਕੇ ਧਰਤੀ ਦਾ ਪ੍ਰਛਾਵਾ ਚੰਨ ਦੇ ਉਤੇ ਨਹੀਂ ਪਏਗਾ ਅਤੇ ਚੰਨ ਨੂੰ ਗ੍ਰਹਿਣ ਨਹੀਂ ਲਗੇਗਾ।

5. ਇਸ ਹਾਲਤ ਵਿਚ ਸੂਰਜ ਅਤੇ ਚੰਨ ਦੇ ਵਿਚਕਾਰ ਧਰਤੀ ਹੈ ਅਤੇ ਚੰਨ ਵੀ ਨੋਡ ਤੇ ਹੈ, ਇਸ ਕਰਕੇ ਧਰਤੀ ਦਾ ਪ੍ਰਛਾਵਾਂ ਚੰਨ ਦੇ ਉਤੇ ਪਏਗਾ ਅਤੇ ਚੰਨ ਨੂੰ ਗ੍ਰਹਿਣ ਲਗ ਜਾਏਗਾ।

ਰਵੀ ਰੇਖਾ ਦੇ ਹਰ ਇਕ ਬਿੰਦੂ ਤੋਂ ਨੇਮ ਬੰਧ ਸਮੇਂ ਵਿਚ ਲੰਘਦਾ ਹੋਇਆ ਸੂਰਜ ਇਕ ਸਾ ਵਿਚ ਧਰਤੀ ਦਾ ਇਕ ਚੱਕਰ ਪੂਰਾ ਕਰ ਲੈਂਦਾ ਹੈ। ਚੰਨ ਅਤੇ ਸੂ.. ਦੇ ਨੋਡ ਰਵੀ ਰੇਖਾ ਤੇ ਨਿਰਧਾਰਤ ਥਾਵਾਂ ਤੇ ਹੀ ਹਨ। ਜਿਸ ਸਮੇਂ ਚੰਨ ਜਾਂ ਸੂਰਜ ਕਿਸੇ ਵੀ ਨੋਡ ਤੇ ਪਹੁੰਚਦੇ ਹਨ, ਉਸ ਸਮੇਂ ਹੀ ਗ੍ਰਹਿਣ ਲਗਦਾ ਹੈ। ਇਹੋ ਹੀ ਕਾਰਨ ਹੈ, ਕਿ ਸੂਰਜ ਅਤੇ ਚੰਨ ਨੂੰ ਨੋਡ ਤੇ ਪਹੁੰਚਣ ਤੋਂ ਪਹਿਲਾਂ ਹੀ ਗ੍ਰਹਿਣ ਦੀ ਭਵਿਖਬਾਣੀ ਕੀਤੀ ਜਾਂਦੀ ਹੈ।

ਨੋਟ : ਧਰਤੀ ਹੀ ਸੂਰਜ ਦੇ ਦੁਆਲੇ ਘੁੰਮਦੀ ਹੈ, ਪਰ ਧਰਤੀ ਤੋਂ ਸੂਰਜ ਹੀ ਧਰਤੀ ਦੇ ਦੁਆਲੇ ਘੁੰਮਦਾ ਨਜ਼ਰ ਆਉਂਦਾ ਹੈ।

**2. ਧਰਤੀ ਅਤੇ ਚੰਨ ਦੇ ਪ੍ਰਛਾਵੇ** : ਗ੍ਰਹਿਆਂ ਅਤੇ ਉਪਗ੍ਰਹਿਆਂ ਉਤੇ ਸੂਰਜ ਦੀ ਰੋਸ਼ਣੀ ਪੈਣ ਨਾਲ, ਉਹਨਾਂ ਦੇ ਪ੍ਰਛਾਵੇ ਬਣ ਜਾਂਦੇ ਹਨ। ਪ੍ਰਛਾਵੇ ਦੇ ਦੋ ਭਾਗ ਹੁੰਦੇ ਹਨ। ਅੰਬਰਾ ਅਤੇ ਪਿਨੰਬਰਾ

ਕੋਨ ਦੀ ਸ਼ਕਲ ਦੇ ਗੂੜੇ ਕਾਲੇ ਰੰਗ ਦੇ ਪ੍ਰਛਾਵੇ ਨੂੰ ਅੰਬਰਾ ਕਹਿੰਦੇ ਹਨ। ਅੰਬਰੇ ਦੀ ਲੰਬਾਈ, ਗ੍ਰਹਿ ਜਾਂ ਉਪਗ੍ਰਹਿ ਦੇ ਵਿਆਸ ਅਤੇ ਸੂਰਜ ਤੋਂ ਦੂਰੀ ਤੇ ਨਿਰਭਰ ਕਰਦੀ ਹੈ। ਅੰਬਰੇ ਵਿਚ ਬਿਲਕੁਲ ਹਨੇਰਾ ਹੁੰਦਾ ਹੈ ਅਤੇ ਇਸ ਭਾਗ ਦੇ ਕਿਸੇ ਬਿੰਦੂ ਤੋਂ ਸੂਰਜ ਨਜਰ ਨਹੀਂ ਆਉਂਦਾ। ਅੰਬਰ ਤੋਂ ਕੋਈ ਰੇਖਾ ਸੂਰਜ ਵੱਲ ਖਿਚੋ, ਰਸਤੇ ਵਿਚ ਧਰਤੀ ਆ ਜਾਏਗੀ, ਇਸ ਕਰਕੇ ਅੰਬਰੇ ਵਿਚੋਂ ਸੂਰਜ ਨਜ਼ਰ ਨਹੀਂ ਆਉਂਦਾ। ਪਿਨੰਬਰੇ ਵਿਚੋਂ ਸੂਰਜ ਨਜ਼ਰ ਆ ਜਾਂਦਾ ਹੈ। ਪਿਨੰਬਰੇ ਦੇ ਕਿਸੇ ਵੀ ਭਾਗ ਤੋਂ ਸੂਰਜ ਵੱਲ ਰੇਖਾ ਖਿਚੋ, ਧਰਤੀ ਵਿਚੋਂ ਲੰਘੇ, ਬਿਨਾ, ਰੇਖਾ ਸੂਰਜ ਤੇਂ ਪਹੁੰਚ ਜਾਏਗੀ।

ਧਰਤੀ ਦੇ ਜਿਸ ਭਾਗ ਤੇ ਚੰਨ ਦਾ ਅੰਬਰਾ ਪੈਂਦਾ ਹੈ, ਉਸ ਥਾਂ ਤੋਂ ਪੂਰੇ ਸੂਰਜ ਨੂੰ ਗ੍ਰਹਿਣ ਨਜ਼ਰ ਆਏਗਾ, ਜਿਸ ਭਾਗ ਤੇ ਪਿਨੰਬਰਾ ਪੈਂਦਾ ਹੈ, ਉਸ ਤੋਂ ਥੋੜ੍ਹੇ ਭਾਗ ਤੇ ਗ੍ਰਹਿਣ ਨਜ਼ਰ ਆਏਗਾ। ਧਰਤੀ ਦੇ ਜਿਸ ਭਾਗ ਤੇ ਚੰਨ ਦਾ ਅੰਬਰਾ ਜਾਂ ਪਿਨੰਬਰਾ ਨਹੀਂ ਪੈਂਦਾ, ਉਸ ਭਾਗ ਤੋਂ ਗ੍ਰਹਿਣ ਬਿਲਕੁਲ ਨਜ਼ਰ ਨਹੀਂ ਆਉਂਦਾ।

**3. ਸੂਰਜ ਗ੍ਰਹਿਣ** : ਜਿਸ ਸਮੇਂ ਸੂਰਜ ਅਤੇ ਧਰਤੀ ਦੇ ਵਿਚਕਾਰ ਚੰਨ ਆ ਜਾਏ, ਤਾਂ ਚੰਨ ਦਾ ਪ੍ਰਛਾਵਾਂ ਧਰਤੀ ਉਤੇ ਪੈਂਦਾ ਹੈ, ਉਸ ਭਾਗ ਤੋਂ ਸੂਰਜ ਨਜਰ ਨਹੀਂ ਆਉਂਦਾ। ਕਈ ਵਾਰੀ ਚੰਨ ਨੋਡ ਦੇ ਬਿਲਕੁਲ ਨੇੜੇ ਤੋਂ ਲੰਘ ਜਾਂਦਾ ਹੈ, ਜਿਸ ਕਾਰਨ ਧਰਤੀ ਦੇ ਥੜ । ਜਹੇ

ਭਾਗ ਤੇ ਚੰਨ ਦਾ ਪ੍ਰਛਾਵਾਂ ਪੈਂਦਾ ਹੈ, ਧਰਤੀ ਦੇ ਜਿਸ ਭਾਗ ਉਤੇ ਚੰਨ ਦਾ ਪ੍ਰਛਾਵਾ ਪੈਂਦਾ ਹੈ, ਉਸ ਭਾਗ ਤੋਂ ਥੋੜ੍ਹੇ ਜਿਹੇ ਸੂਰਜ ਨੂੰ ਗ੍ਰਹਿਣ ਨਜ਼ਰ ਆ ਜਾਂਦਾ ਹੈ। ਸੂਰਜ ਦੇ ਪੂਰੇ ਗ੍ਰਹਿਣ ਸਮੇਂ ਚੰਨ ਦਾ ਪ੍ਰਛਾਵਾਂ ਧਰਤੀ ਦੇ ਜਿਸ ਭਾਗ ਉਤੇ ਪੈਂਦਾ ਹੈ, ਉਸ ਭਾਗ ਤੋਂ ਹੀ ਸੂਰਜ ਨੂੰ ਗ੍ਰਹਿਣ ਨਜ਼ਰ ਆਉਂਦਾ ਹੈ, ਬਾਕੀ ਧਰਤੀ ਦੇ ਕਿਸੇ ਭਾਗ ਤੋਂ ਵੀ ਸੂਰਜ ਗ੍ਰਹਿਣ ਨਜ਼ਰ ਨਹੀਂ ਆਉਂਦਾ।

ਸੂਰਜ ਦਾ ਵਿਆਸ, ਧਰਤੀ ਦੇ ਵਿਆਸ ਨਾਲੋਂ ਲਗਭਗ 100 ਭਾਗ ਲੰਮਾ ਹੈ ਅਤੇ ਧਰਤੀ ਦਾ ਵਿਆਸ ਚੰਨ ਦੇ ਵਿਆਸ ਨਾਲੋਂ ਲਗਭਗ 4 ਭਾਗ ਵੱਡਾ ਹੈ। ਚੰਨ ਦਾ ਪ੍ਰਛਾਵਾ (ਅੰਬਰਾ) ਲਗਭਗ 371200 ਕਿ. ਮੀਟਰ ਲੰਮਾਂ ਹੈ। ਚੰਨ ਦੇ ਕੇਂਦਰ ਤੋਂ ਧਰਤੀ ਦੇ ਕੇਂਦਰ ਦੀ ਮਧਮਾਨ ਦੂਰੀ ਲਗਭਗ 3,82,170 ਕਿ. ਮੀਟਰ ਹੈ। ਚੰਨ ਦੇ ਕੇਂਦਰ ਤੋਂ ਧਰਤੀ ਦੇ ਕੇਂਦਰ ਦੀ ਮਧਮਾਨ ਦੂਰੀ 3,75,870 ਕਿ. ਮੀਟਰ ਹੈ। ਚੰਨ ਦੇ ਅੰਬਰੇ ਨਾਲੋਂ ਇਹ ਦੂਰੀ ਵੱਧ ਹੈ। ਭਾਵਕਿ ਚੰਨ ਦੇ ਪ੍ਰਛਾਵੇਂ ਦਾ ਅੰਬਰਾ ਧਰਤੀ ਤੱਕ ਨਹੀਂ ਪਹੁੰਚਦਾ, ਅਤੇ ਚੰਨ ਦੀ ਟਿੱਕੀ ਵੀ ਸੂਰਜ ਨੂੰ ਪੂਰੀ ਢੱਕ ਨਹੀਂ ਸਕਦੀ। ਗ੍ਰਹਿਣ ਸਮੇਂ ਸੂਰਜ ਦੇ ਬਾਹਰਲੇ ਕੰਢੇ ਅੰਗੂਠੀ ਦੀ ਸਕਲ ਵਿਚ ਨਜ਼ਰ ਆਉਂਦੇ ਹਨ। ਇਸ ਕਰਕੇ ਇਸ ਤਰ੍ਹਾਂ ਦੇ ਗ੍ਰਹਿਣ ਨੂੰ ਕੰਕਣ ਸੂਰਜ ਗ੍ਰਹਿਣ ਕਹਿੰਦੇ ਹਨ।

**4. ਪੂਰੇ ਸੂਰਜ ਨੂੰ ਗ੍ਰਹਿਣ** : ਜਿਸ ਗ੍ਰਹਿਣ ਵਿਚ ਸੂਰਜ ਦੀ ਪੂਰੀ ਟਿੱਕੀ ਨਜ਼ਰ ਨਹੀਂ ਆਉਂਦੀ, ਉਸ ਨੂੰ ਪੂਰੇ ਸੂਰਜ ਦਾ ਗ੍ਰਹਿਣ ਕਹਿੰਦੇ ਹਨ। ਧਰਤੀ ਦੇ ਦੁਆਲੇ ਚੰਨ ਅੰਡਾਆਕਾਰ ਮਾਰਗ ਤੇ ਘੁੰਮ ਰਿਹਾ ਹੈ। ਅੰਡਾ ਆਕਾਰ ਚਕਰ ਵਿਚ ਘੁੰਮਦਾ ਹੋਇਆ ਜਿਸ ਸਮੇਂ ਚੰਨ, ਧਰਤੀ ਦੇ ਨੇੜੇ ਨੋਡ ਤੇ ਆ ਜਾਂਦਾ ਹੈ ਤਾਂ ਚੰਨ ਦੇ ਪ੍ਰਛਾਵੇਂ ਦਾ ਅੰਬਰਾ ਧਰਤੀ ਤੱਕ ਪਹੁੰਚ ਜਾਂਦਾ ਹੈ। ਲਗਭਗ 2-3 ਮਿੰਟ ਤੱਕ ਗ੍ਰਹਿਣ ਨਾਲ ਪੂਰਾ ਸੂਰਜ ਢਕਿਆ ਰਹਿੰਦਾ ਹੈ। ਧਰਤੀ ਉੱਤੇ ਅੰਬਰੇ ਦਾ ਵਿਆਸ ਲੱਗਭਗ 268 ਕਿ. ਮੀਟਰ ਚੌੜੀ ਪੱਟੀ ਧਰਤੀ ਉਤੇ ਲਗਭਗ 3200 ਕਿ. ਮੀਟਰ ਤੱਕ ਫੈਲ ਜਾਂਦੀ ਹੈ।

ਕਿਉਂਕਿ ਸੂਰਜ ਦਾ ਵਿਆਸ, ਚੰਨ ਦੇ ਵਿਆਸ ਨਾਲੋਂ 400 ਗੁਣਾ ਵੱਧ ਹੈ ਅਤੇ ਚੰਨ ਦੀ ਧਰਤੀ ਤੋਂ ਦੂਰੀ ਦੀ ਸੂਰਜ ਤੋਂ ਧਰਤੀ ਦੀ ਦੂਰੀ ਵੀ 400 ਗੁਣਾਂ ਵੱਧ ਹੈ, ਇਸ ਕਰਕੇ ਪੂਰੇ ਸੂਰਜ ਨੂੰ ਗ੍ਰਹਿਣ ਸਮੇਂ ਪੂਰੇ ਸੂਰਜ ਨੂੰ ਹੀ ਚੰਨ ਢੱਕ ਲੈਂਦਾ ਹੈ।

**5. ਸੂਰਜ ਗ੍ਰਹਿਣ ਸ਼ੁਰੂ ਹੋ ਗਿਆ** : ਸੂਰਜ ਦੇ ਪੂਰੇ ਗ੍ਰਹਿਣ ਸਮੇਂ, ਪਹਿਲਾਂ ਸੂਰਜ ਦੀ ਟਿੱਕੀ ਦਾ ਥੋੜ੍ਹਾ ਜਿਨ੍ਹਾਂ ਭਾਗ ਨਜ਼ਰ ਨਹੀਂ ਆਉਂਦਾ, ਫਿਰ ਹੌਲੀ ਹੌਲੀ ਸਾਰਾ ਸੂਰਜ ਹੀ ਗ੍ਰਹਿਣ ਦੀ ਲਪੇਟ ਵਿਚ ਆ ਜਾਂਦਾ ਹੈ। 2-3 ਮਿੰਟਾਂ ਤੱਕ ਪੂਰਾ ਗ੍ਰਹਿਣ ਘਟਣਾ ਸ਼ੁਰੂ ਹੋ ਕੇ ਸਾਰੇ ਸੂਰਜ ਤੋਂ ਹੀ ਗ੍ਰਹਿਣ ਹੱਟ ਜਾਂਦਾ ਹੈ।

ਧਰਤੀ ਦੇ ਜਿਸ ਭਾਗ ਤੋਂ ਪੂਰਾ ਗ੍ਰਹਿਣ ਨਜ਼ਰ ਆਉਂਦਾ ਹੈ, ਉਸ ਥਾਂ ਤੇ ਧੁੱਪ ਨਹੀਂ ਪੈਂਦੀ, ਸ਼ਾਵੇਂ ਵਾਤਾਵਰਣ ਪੋਹਫੁੱਟ ਜਿਹਾ ਹੋ ਜਾਂਦਾ ਹੈ, ਪਰ ਫਿਰ ਵੀ ਸੂਰਜ ਜਦੇ ਬਾਹਰ ਵਾਲੇ ਕੰਡਿਆਂ ਦੇ ਕਈ ਥਾਵਾਂ ਤੋਂ ਬੜੀ ਤੇਜ਼ ਰੋਸ਼ਨੀ ਆਉਂਦੀ ਹੈ। ਚੰਨ ਦੇ ਉਤੇ ਕਈ ਪਹਾੜ ਅਤੇ ਘਾਟੀਆਂ ਹਨ, ਸੂਰਜ ਦੀ ਰੋਸ਼ਨੀ ਇਹਨਾ ਘਾਟੀਆਂ ਵਿਚੋਂ ਦੀ ਆਉਂਦੀ ਹੈ। ਚੰਨ ਦੇ ਕਈ ਥਾਵਾਂ ਤੋਂ ਸੂਰਜ ਦੀ ਰੋਸ਼ਨੀ ਆਉਣ ਦੇ ਕਾਰਨ ਚੀਜ਼ਾਂ ਦੇ ਪ੍ਰਛਾਵੇਂ ਬੇ-ਤਰਤੀਬੇ ਜਿਹੇ ਬਣ ਜਾਂਦੇ ਹਨ।

ਪੂਰੇ ਸੂਰਜ ਦਾ ਗ੍ਰਹਿਣ ਵਿਗਿਆਨੀਆਂ ਲਈ ਬਹੁਤ ਹੀ ਮਹੱਤਵਪੂਰਨ ਹੈ। ਇਸ ਲਈ ਵਿਗਿਆਨੀ ਅਤੇ ਹੋਰ ਕਈ ਲੋਕ ਪਹਿਲਾਂ ਹੀ ਗ੍ਰਹਿਣ ਨੂੰ ਵੇਖਣ ਲਈ ਦੂਰ-ਦੂਰ ਤੋਂ ਗ੍ਰਹਿਣ ਵਾਲੀ ਥਾਂ ਤੇ ਆ ਜਾਂਦੇ ਹਨ। ਜੀਵਨ ਵਿਚ ਪੂਰੇ ਸੂਰਜ ਦਾ ਗ੍ਰਹਿਣ ਵੇਖਣ ਦਾ ਕਦੇ-ਕਦੇ ਹੀ ਮੌਕਾ ਮਿਲਦਾ ਹੈ। ਪੂਰੇ ਸੂਰਜ ਦੇ ਗ੍ਰਹਿਣ ਦੇ 2-3 ਮਿੰਟ ਦੇ ਸਮੇਂ ਵਿਚ ਸਾਰਾ ਕੁਝ ਵੇਖਣਾ ਕਠਨ ਹੈ। ਕਈ ਵਾਰੀ ਪੂਰੇ ਗ੍ਰਹਿਣ ਸਮੇਂ ਬਦਲ ਵੀ ਆਂ ਜਾਂਦੇ ਹਨ ਅਤੇ ਗ੍ਰਹਿਣ ਨਹੀਂ ਵੇਖਿਆ ਜਾ ਸਕਦਾ।

ਪੂਰੇ ਸੂਰਜ ਦੇ ਗ੍ਰਹਿਣ ਸਮੇਂ ਹੀ ਸੂਰਜ ਦੇ ਦੁਆਲੇ ਕਰੋਨਾ ਨਜ਼ਰ ਆਉਂਦਾ ਹੈ। ਜਿਸ ਸਮੇਂ ਥੋੜ੍ਹਾ ਜਿਨ੍ਹਾਂ ਵੀ ਗ੍ਰਹਿਣ ਘਟਣਾ ਸ਼ੁਰੂ ਹੋ ਜਾਂਦਾ ਹੈ, ਉਸ ਸਮੇਂ ਹੀ ਕਰੋਨਾ ਨਜ਼ਰ ਆਉਣੋ ਹਟ ਜਾਂਦਾ ਹੈ।

**6. ਚੰਨ ਗ੍ਰਹਿਣ** : ਸੂਰਜ ਨੂੰ ਗ੍ਰਹਿਣ ਥੋੜ੍ਹੇ ਸਮੇਂ ਲਈ ਵਿਸ਼ੇਸ਼ ਹਾਲਤਾਂ ਵਿਚ ਹੀ ਲਗਦਾ ਹੈ ਅਤੇ ਧਰਤੀ ਦੇ ਥੋੜ੍ਹੇ ਜਿੰਨੇ ਭਾਗ ਤੋਂ ਹਨ ਜਿਨ੍ਹਾਂ ਤੋਂ ਕਦੀ ਵੀ ਸੂਰਜ ਗ੍ਰਹਿਣ ਨਜ਼ਰ ਨਹੀਂ ਆਇਆ। ਚੰਨ ਦੇ ਗ੍ਰਹਿਣ ਲਈ ਇਸ ਤਰ੍ਹਾਂ ਦੇ ਕੋਈ ਵੀ ਵਿਸ਼ੇਸ਼ ਹਾਲਤ ਨਹੀਂ ਹਨ। ਜਿਸ ਸਮੇਂ ਸੂਰਜ ਅਤੇ ਚੰਨ ਦੇ ਵਿਚਕਾਰ ਧਰਤੀ ਆ ਜਾਂਦੀ ਹੈ, ਧਰਤੀ ਦਾ ਪ੍ਰਛਾਵਾਂ ਚੰਨ ਤੇ ਪੈਂਦਾ ਹੈ, ਤਾਂ ਚੰਨ ਨੂੰ ਗ੍ਰਹਿਣ ਲੱਗ ਜਾਂਦਾ ਹੈ।

ਧਰਤੀ ਦੇ ਪ੍ਰਛਾਵੇਂ ਦੇ ਅੰਬਰੇ ਦੀ ਲੰਬਾਈ ਲਗਭਗ 140,64000 ਕਿ. ਮੀਟਰ ਹੈ। ਧਰਤੀ ਤੋਂ ਚੰਨ ਦੀ ਮਧਮਾਨ ਦੂਰੀ ਲਗਭਗ 382170 ਕਿ. ਮੀਟਰ ਹੈ। ਧਰਤੀ ਤੋਂ ਚੰਨ ਦੀ ਦੂਰੀ ਨਾਲੋਂ ਧਰਤੀ ਦਾ ਪ੍ਰਛਾਵਾਂ ਬਹੁਤ ਹੀ ਲੰਮਾ ਹੈ। ਧਰਤੀ ਤੋਂ ਚੰਨ ਦੀ ਦੂਰੀ ਤੇ ਚੰਨ ਦੇ ਪ੍ਰਛਾਵੇ ਦਾ ਵਿਆਸ ਲਗਭਗ 8700 ਕਿ. ਮੀਟਰ ਹੈ, ਚੰਨ ਦਾ ਵਿਆਸ 3,456 ਕਿ. ਮੀਟਰ ਹੈ, ਜੋ ਕਿ ਧਰਤੀ ਦੇ ਪ੍ਰਛਾਵੇਂ ਨਾਲੋਂ ਬਹੁਤ ਹੀ ਛੋਟਾ ਹੈ। ਜਿਸ ਸਮੇਂ ਧਰਤੀ ਦੇ ਪ੍ਰਛਾਵੇਂ ਦੇ ਵਿਚ ਚੰਨ ਆ ਜਾਂਦਾ ਹੈ ਤਾਂ ਪੂਰੇ ਚੰਨ ਨੂੰ ਹੀ ਗ੍ਰਹਿਣ ਲੱਗ ਜਾਂਦਾ ਹੈ। ਧਰਤੀ ਦੇ ਜਿਸ ਭਾਗ ਤੋਂ ਚੰਨ ਨਜ਼ਰ ਆਉਂਦਾ ਹੈ, ਉਸ ਭਾਗ ਤੋਂ ਚੰਨ ਦਾ ਗ੍ਰਹਿਣ ਵੀ ਨਜ਼ਰ ਆ ਜਾਂਦਾ ਹੈ।

ਪਿਨੰਬਰੇ ਵਿਚ ਦਾਖਲ ਹੋਣ ਸਮੇਂ, ਚੰਨ ਦੀ ਰੋਸ਼ਨੀ ਘੱਟ ਜਾਂਦੀ ਹੈ। ਚੰਨ ਦਾ ਜਿਹੜਾ ਭਾਗ ਅੰਬਰੇ ਵਿਚ ਜਾਂਦਾ ਹੈ ਉਸ ਭਾਗ ਦੀ ਰੋਸ਼ਨੀ ਹੋਰ ਘੱਟ ਜਾਂਦੀ ਹੈ। ਜਿਸ ਸਮੇਂ ਸਾਰਾ ਚੰਨ ਅੰਬਰੇ ਵਿਚ ਚਲਿਆ ਜਾਂਦਾ ਹੈ, ਉਸ ਸਮੇਂ ਸਾਰੇ ਚੰਨ ਨੂੰ ਹੀ ਗ੍ਰਹਿਣ ਲੱਗ ਜਾਂਦਾ ਹੈ। ਧਿਆਨ ਨਾਲ ਵੇਖਣ ਨਾਲ ਪਿਨੰਬਰੇ ਤੋਂ ਅੰਬਰੇ ਵਿਚ ਜਾਂਦਾ ਚੰਨ ਨਜਰ ਆ ਜਾਂਦਾ ਹੈ। ਚੰਨ ਉਤੇ ਧਰਤੀ ਦੇ ਪ੍ਰਛਾਵੇਂ ਦੇ ਅੰਬਰੇ ਦੀ ਹੱਦ ਅੱਖਾਂ ਨਾਲ ਬੜੀ ਸਾਫ ਨਜ਼ਰ ਆ ਜਾਂਦੀ ਹੈ, ਪਰ ਦੂਰਬੀਨ ਨਾਲ ਬੜੀ ਹੀ ਬੇ-ਤਰਤੀਬੀ ਜਿਹੀ ਦਿਸਦੀ ਹੈ। ਗ੍ਰਹਿਣ ਸਮੇਂ ਧਰਤੀ ਦੇ ਪ੍ਰਛਾਵੇਂ ਦਾ ਬਾਹਰ ਵਾਲਾ ਭਾਗ ਸੂਰਜ ਦੀਆਂ ਕਿਰਨਾਂ ਰਾਹੀਂ ਲੰਘਦਾ ਹੈ ਅਤੇ ਕਿਰਨਾਂ ਧਰਤੀ ਤੇ ਵਾਯੂ ਮੰਡਲ ਰਾਹੀਂ ਲੰਘਦੀਆਂ ਹਨ। ਧਰਤੀ ਦੇ ਵਾਯੂਮੰਡਲ ਵਿਚ ਹਵਾ ਚਲਦੀ ਰਹਿੰਦੀ ਹੈ, ਇਸ ਕਰਕੇ ਅੰਬਰੇ ਦੀ ਹੱਦ ਬੇ-ਤਰਤੀਬੀ ਹੋ ਜਾਂਦੀ ਹੈ।

ਚੰਨ ਦਾ ਗ੍ਰਹਿਣ ਸ਼ੁਰੂ ਤੋਂ ਅੰਤ ਤੱਕ 4 ਘੰਟੇ ਰਹਿੰਦਾ ਹੈ, ਪਰ ਅੰਬਰੇ ਵਿਚ ਚੰਨ ਸਿਰਫ 1 3/4 ਘੰਟੇ ਹੀ ਰਹਿੰਦਾ ਹੈ। ਚੰਨ ਦੇ ਗ੍ਰਹਿਣ ਤੋਂ ਸਿਰਫ ਧਰਤੀ ਦੇ ਗੋਲ ਹੋਣ ਦੇ ਹੀ ਸੰਕੇਤ ਮਿਲਦੇ ਹਨ, ਇਸ ਕਰਕੇ ਇਸ ਦਾ ਵਿਗਿਆਨਕ ਮਹੱਤਵ ਕੋਈ ਨਹੀਂ ਹੈ।

**6. ਫਿਰ ਗ੍ਰਹਿਣ ਕਦੋਂ ਲੱਗੇਗਾ** : ਗ੍ਰਹਿਣ ਉਸ ਸਮੇਂ ਹੀ ਲੱਗੇਗਾ ਜਿਸ ਸਮੇਂ ਸੂਰਜ, ਚੰਨ ਅਤੇ ਧਰਤੀ ਇਕ ਲਾਈਨ ਵਿਚ ਹੋ ਜਾਣ। ਜਿਸ ਸਮੇਂ ਦੋਵਾਂ ਨੋਡਾਂ ਵਿਚੋ ਕਿਸੇ ਇਕ ਨੋਡ ਤੇ ਚੰਨ ਪਹੁੰਚ ਜਾਏ ਤਾਂ ਇਹ ਤਿੰਨੇ ਇਕ ਲਾਈਨ ਵਿਚ ਹੋ ਜਾਂਦੇ ਹਨ ਅਤੇ ਉਸ ਸਮੇਂ ਹੀ ਗ੍ਰਹਿਣ ਲੱਗ ਜਾਂਦਾ ਹੈ।



ਰਵੀ ਰੇਖਾ ਤੇ 12 ਰਾਸ਼ੀਆਂ ਵਿਚ ਧਰਤੀ ਦੇ ਦੁਆਲੇ ਇਕ ਸਾਲ ਵਿਚ ਸੂਰਜ ਇਕ ਚੱਕਰ ਪੂਰਾ ਕਰ ਲੈਂਦਾ ਹੈ। ਰਵੀ ਰੇਖਾ ਨੂੰ 5 ਡਿਗਰੀ ਤੇ ਕਟਦਾ ਹੋਇਆ ਚੰਨ ਵੀ 12 ਰਾਸ਼ੀਆਂ ਵਿਚ ਧਰਤੀ ਦਾ ਇਕ ਚੱਕਰ 29-5306 ਦਿਨਾਂ ਵਿਚ ਪੂਰਾ ਕਰ ਲੈਂਦਾ ਹੈ। ਆਕਾਸ਼ ਨੂੰ 360 ਡਿਗਰੀਆਂ ਵਿਚ ਵੰਡਿਆ ਗਿਆ ਹੈ। ਇਕ ਦਿਨ ਵਿਚ ਸੂਰਜ ਲਗਭਗ। ਡਿਗਰੀ ਅਤੇ ਚੰਨ 12 ਡਿਗਰੀ ਦਾ ਪੈਂਡਾ ਤਹਿ ਕਰ ਲੈਂਦਾ ਹੈ। ਮੰਨ ਲਵੋ ਇਕ ਕਾਰ ਇਕ ਚੱਕਰ ਨੂੰ ਇਕ ਸਾਲ (365-24 ਦਿਨ) ਵਿਚ ਪੂਰਾ ਕਰਦੀ ਹੈ ਤੇ ਦੂਜੀ ਉਸੇ ਚੱਕਰ ਨੂੰ 29-5306 ਦਿਨਾਂ ਵਿਚ ਪੂਰਾ ਕਰਦੀ ਹੈ। ਜਿਸ ਬਿੰਦੂ ਤੇ ਇਹ ਦੋ ਕਾਰਾਂ ਦਾ ਮੇਲ ਹੋਏਗਾ, ਉਹ ਹੀ ਨੋਡ ਹੈ ਅਤੇ ਹਰ 173 ਦਿਨਾਂ ਬਾਅਦ ਇਹ ਦੋ ਕਾਰਾਂ ਦਾ ਮੇਲ ਹੋਏਗਾ ਅਤੇ ਹਰ ਵਾਰੀ ਇਹ ਨੋਡ ਪਹਿਲੇ ਥਾਂ ਤੇ ਨਹੀਂ ਹੋਏਗਾ।

**(ੳ) ਸਰੋਸ** : ਮੰਨ ਲਵੋ ਕਿ ਸੂਰਜ ਨੂੰ ਅੱਜ ਹੀ ਗ੍ਰਹਿਣ ਲੱਗਾ ਹੈ, ਇਹ ਪਹਿਲਾ ਗ੍ਰਹਿਣ ਹੈ। ਇਸ ਦੇ ਠੀਕ 173 ਦਿਨਾਂ ਬਾਅਦ ਫਿਰ ਸੂਰਜ ਨੂੰ ਗ੍ਰਹਿਣ ਲੱਗੇਗਾ, ਪਰ ਇਹ ਗ੍ਰਹਿਣ ਧਰਤੀ ਦੀ ਪਹਿਲੇ ਵਾਲੀ ਥਾਂ ਤੋਂ ਨਜ਼ਰ ਨਹੀਂ ਆਏਗਾ। ਇਸ ਤਰ੍ਹਾਂ ਇਕ ਸਾਲ ਵਿਚ ਪਹਿਲੇ ਤੋਂ ਆਖਰੀ ਗ੍ਰਹਿਣ ਤੱਕ 346 ਦਿਨ ਲੱਗ ਜਾਂਦੇ ਹਨ। ਅਸਲ ਵਿਚ ਇਹ ਸਮਾਂ 346-62 ਦਿਨਾਂ ਵਿਚ ਜਾਂਦਾ ਹੈ। ਇਸ ਸਮੇਂ ਨੂੰ ਸੂਰਜ ਗ੍ਰਹਿਣ ਦਾ ਇਕ ਸਾਲ ਵੀ ਕਹਿ ਸਕਦੇ ਹਾਂ ਅਤੇ ਇਹ ਸਮਾਂ ਇਕ ਸਾਲ ਤੋਂ 8.62 ਦਿਨ ਘੱਟ ਹੈ। ਸੂਰਜ ਨੂੰ ਇਕ ਸਾਲ ਪੂਰਾ ਕਰਨ ਲਈ 8.62 ਦਿਨ ਹੋਰ ਲੱਗਣਗੇ।

ਧਰਤੀ ਦਾ ਇਕ ਚੱਕਰ, ਚੰਨ 29-5306 ਦਿਨਾਂ ਵਿਚ ਪੂਰਾ ਕਰਦਾ ਹੈ। ਧਰਤੀ ਦੇ 223 ਚਕਰ ਪੂਰੇ ਕਰਨ ਲਈ ਚੰਨ ਦੇ 6583-3238 (6585-3) ਦਿਨ ਲੱਗ ਜਾਂਦੇ ਹਨ। ਗ੍ਰਹਿਣ ਦੇ ਇਕ ਸਾਲ (347-62) ਦਿਨਾਂ ਨੂੰ 19 ਨਾਲ ਗੁਣਾਂ ਕਰੋ-6585-78 (6585-8) ਦਿਨ ਆ ਜਾਣਗੇ। ਇਸ ਸਮੇਂ ਨੂੰ ਸਰੋਸ ਕਹਿੰਦੇ ਹਨ ਅਤੇ ਇਹ ਸਮਾਂ 18 ਸਾਲ 10 ਤੋਂ 11 ਦਿਨ ਹੁੰਦਾ ਹੈ। ਹਰ ਇਕ ਸਰੋਸ ਦੇ ਬਾਅਦ ਸੂਰਜ ਨੂੰ ਗ੍ਰਹਿਣ ਲੱਗੇ। ਕਿਉਂਕਿ 6585-3 ਅਤੇ 6585-8 ਵਿਚ 5 ਦਿਨ ਦਾ ਅੰਤਰ ਹੈ, ਇਸ ਕਰਕੇ ਸਰੋਸ ਦੇ ਸ਼ੁਰੂ ਵਾਲਾ ਗ੍ਰਹਿਣ ਧਰਤੀ ਦੇ ਜਿਸ ਭਾਗ ਤੋਂ ਨਜ਼ਰ ਸੀ, ਸਰੋਸ ਦੇ ਖਤਮ ਹੋਣ ਤੇ ਗ੍ਰਹਿਣ ਧਰਤੀ ਦੇ ਉਸ ਭਾਗ ਤੋਂ ਨਜ਼ਰ ਨਹੀਂ ਆਏਗਾ। ਇਹ ਗ੍ਰਹਿਣ, ਸਰੋਸ ਦੇ ਪਹਿਲੇ ਗ੍ਰਹਿਣ ਨਾਲੋਂ ਧਰਤੀ ਦੇ 120° ਪੱਛਮ ਅਤੇ ਥੋੜ੍ਹਾ ਜਿਨਾ ਉੱਤਰ ਵਾਲੇ ਭਾਗ ਤੋਂ ਨਜ਼ਰ ਆਏਗਾ।

ਇਸ ਤਰ੍ਹਾਂ 1300 ਸਾਲਾਂ ਵਿਚ ਸੂਰਜ ਗ੍ਰਹਿਣ ਦੀਆਂ 70 ਲੜੀਆਂ ਅਤੇ 900 ਸਾਲਾਂ ਵਿਚ ਚੰਨ ਗ੍ਰਹਿਣ ਦੀਆਂ 50 ਲੜੀਆਂ ਚਲਦੀਆਂ ਹਨ। ਇਹਨਾਂ ਲੜੀਆਂ ਤੋਂ ਹੀ ਗ੍ਰਹਿਣਾਂ ਦੀ ਭਵਿੱਖਬਾਣੀ ਕੀਤੀ ਜਾਂਦੀ ਹੈ।

**(ਅ) ਮਿਟਾਨਕ ਚਕਰ** : ਇਹ ਸਰੋਸ ਨਾਲੋਂ ਥੋੜ੍ਹਾ ਲੰਮਾ, ਪੂਰੇ 19 ਸਾਲਾਂ ਦਾ ਹੈ। 19 ਸਾਲਾਂ ਵਿਚ ਚੰਨ ਦੇ 19 ਮਹੀਨੇ ਹੁੰਦੇ ਹਨ, ਭਾਵ-19 ਸਾਲਾਂ ਵਿਚ ਧਰਤੀ ਦੇ ਦੁਆਲੇ ਚੰਨ 235 ਚੱਕਰ ਪੂਰੇ ਕਰ ਲੈਂਦਾ ਹੈ। ਚੰਨ ਦੇ 235 ਮਹੀਨਿਆਂ ਵਿਚ 6939-7 ਦਿਨ ਹੁੰਦੇ ਹਨ ਅਤੇ 19 ਸਾਲਾਂ ਵਿਚ 6939-6 ਦਿਨ ਹੁੰਦੇ ਹਨਉਂ ਜੇਕਰ ਇਸ ਸਮੇਂ ਦੇ ਸ਼ੁਰੂ ਵਿਚ ਮਸਿਆ ਹੈ ਤਾਂ 19 ਸਾਲਾਂ ਬਾਅਦ ਫਿਰ ਮਸਿਆ ਆਏਗੀ। ਕਿਉਂਕਿ ਹਰ ਮਸਿਆ ਨੂੰ ਸੂਰਜ ਅਤੇ ਚੰਨ ਇਕ ਨੋਡ ਤੇ ਨਹੀਂ ਆਉਂਦੇ, ਇਸੇ ਕਰਕੇ ਹਰ ਮਸਿਆ ਨੂੰ ਗ੍ਰਹਿਣ ਨਹੀਂ ਲੱਗਦਾ। ਦੋ ਨੋਡਾਂ ਵਿਚ 346-62 ਦਿਨ ਦੇ ਅੰਤਰ ਨੂੰ 20 ਦੇ ਗੁਣਾਂ ਕਰਨ ਨਾਲ 6932-4 ਆਉਂਦਾ ਹੈ। ਸੂਰਜ ਨੂੰ ਗ੍ਰਹਿਣ ਤਾਂ ਇਸ ਸਮੇਂ ਹੀ ਲਗਣਾ ਚਾਹੀਦਾ ਹੈ, ਪਰ ਇਸ ਸਮੇਂ ਗ੍ਰਹਿਣ ਨਹੀਂ ਲੱਗੇਗਾ, ਕਿਉਂਕਿ ਇਹ ਸਮਾਂ ਮਸਿਆ ਤੋਂ 7 ਦਿਨ ਪਹਿਲਾਂ ਹੀ ਆ ਗਿਆ ਹੈ।

**8. ਸੂਰਜ ਗ੍ਰਹਿਣ ਨੂੰ ਵੇਖਣਾ** : ਗ੍ਰਹਿਣ ਸਮੇਂ ਕੀ, ਸੂਰਜ ਨੂੰ ਕਦੀਂ ਵੀ ਸਿਧਾ ਨਹੀਂ ਵੇਖਣਾ ਚਾਹੀਦਾ। ਸੂਰਜ ਨੂੰ ਸਿਧਾ ਜਾਂ ਫਿਰ ਦੂਰਬੀਨ ਰਾਹੀਂ ਵੇਖਣ ਨਾਲ ਨਜ਼ਰ ਖਰਾਬ ਹੋ ਸਕਦੀ ਹੈ, ਜਾਂ ਫਿਰ ਸਦਾ ਲਈ ਜਾਂਦੀ ਰਹਿੰਦੀ ਹੈ। ਪਾਰਦਰਸੀ ਸੀਸ਼ੇ ਦੇ ਟੁਕੜੇ ਨੂੰ ਜਗਦੀ ਮੋਮਬੱਤੀ ਜਾਂ ਫਿਰ ਜਗਦੇ ਦੀਵੇ ਦੇ ਧੂਵੇਂ ਨਾਲ ਕਾਲਾ ਕਰਕੇ ਅੱਖਾਂ ਅੱਗੇ ਰੱਖ ਕੇ ਹੀ ਸੂਰਜ ਵੇਖ ਸਕਦੇ ਹੋ ਜਾਂ ਫਿਰ X-Ray ਦੀ ਫਿਲਮ ਵੀ ਅੱਖਾਂ ਅੱਗੇ ਰੱਖ ਸਕਦੇ ਹੋ।

**9. ਗ੍ਰਹਿਣ ਦੇ ਸੰਬੰਧ ਵਿਚ ਗਲਤ ਧਾਰਨਾਵਾਂ** : ਪੁਰਾਣੇ ਸਮੇਂ ਵਿਚ ਗ੍ਰਹਿਣ ਨੂੰ ਸੂਰਜ ਉਤੇ ਆਈ ਬਿਪਤਾ ਸਮਝਿਆ ਜਾਂਦਾ ਸੀ। ਇਸ ਬਿਪਤਾ ਨੂੰ ਦੂਰ ਕਰਨ ਲਈ ਵੱਖੋਂ ਵੱਖ ਦੇਸ਼ਾਂ ਦੇ ਲੋਕ ਵੱਖੋ ਵੱਖ ਉਪਰਾਲੇ ਕਰਦੇ ਹਨ। ਚੀਨ ਵਿਚ ਸਮਝਿਆ ਜਾਂਦਾ ਸੀ ਕਿ ਇਕ ਵੱਡਾ ਸਾਰਾ ਕਿਰਲਾ ਸੂਰਜ ਨੂੰ ਨਿਗਲ ਰਿਹਾ ਹੈ। ਇਸ ਕਰਕੇ ਬਹੁਤ ਸਾਰੇ ਲੋਕ ਇਕੱਠੇ ਹੋ ਕੇ ਉੱਚੀ ਉੱਚੀ ਰੌਲਾ ਪਾਉਂਦੇ ਸਨ ਤਾਂ ਜੋ ਕਿਰਲਾ ਡਰ ਕੇ ਦੌੜ ਜਾਏ। ਸਾਡੇ ਦੇਸ਼ ਵਿਚ ਵੀ ਸੂਰਜ ਗ੍ਰਹਿਣ ਸਮੇਂ ਤੀਰਥਾਂ ਤੇ ਜਾ ਕੇ ਲੋਕ ਇਸ਼ਨਾਨ ਕਰਦੇ ਹਨ। ਗ੍ਰਹਿਣ ਸਮੇਂ ਖਾਣਾ ਪਕਾਉਣਾ ਵੀ ਨਹੀਂ ਅਤੇ ਨਾਂ ਹੀ ਖਾਂਦੇ ਹਨ।

ਇਹ ਸਾਰਾ ਕੁਝ ਵਹਿਮ ਅਤੇ ਪਾਖੰਡ ਹੈ, ਕਿਉਂਕਿ ਗ੍ਰਹਿਣ ਤਾਂ ਇਕ ਕੁਦਰਤ ਦੀ ਕ੍ਰਿਆ ਹੈ।

**10. ਆਗਾਮੀ ਵਰਸ਼ਾਂ ਵਿਚ ਗ੍ਰਹਿਣ ਦੀਆਂ ਭਵਿਖਬਾਣੀਆਂ**: ਸੰਨ 2010 ਤੱਕ ਭਾਰਤ ਵਿਚ ਨਜ਼ਰ ਆਉਣ ਵਾਲੇ ਸੂਰਜ ਅਤੇ ਚੰਨ ਗ੍ਰਹਿਣ ਨਿਮਨ ਲਿਖਤ ਮਿਤੀ ਨੂੰ ਲਗਣਗੇ:

**(ੳ) ਸੂਰਜ ਗ੍ਰਹਿਣ**

| ਮਿੱਤੀ | ਸਮਾਂ | ਵੇਰਵਾ |
|---|---|---|
| 22.8.98 | ਸਾਹ ਵੇਲਾ ਪੂਰਾ | ਸੂਰਜ ਗ੍ਰਹਿਣ |
| 11.8.99 | ਬਾਅਦ ਦੁਪਹਿਰ | ਅਧੂਰਾ ਸੂਰਜ ਗ੍ਰਹਿਣ |
| 31.5.2003 | ਸਾਹ ਵੇਲਾ | " |
| 3.10.2005 | " | " |
| 29.3.2006 | " | ਪੂਰਾ ਸੂਰਜ ਗ੍ਰਹਿਣ |
| 19.3.2007 | " | ਅਧੂਰਾ ਸੂਰਜ ਗ੍ਰਹਿਣ |
| 1.8.2008 | ਦੁਪਹਿਰ | " |
| 10.9.2009 | ਸਾਹ ਵੇਲਾ | ਪੂਰਾ ਸੂਰਜ ਗ੍ਰਹਿਣ |
| 15.1.2010 | ਦੁਪਹਿਰ | " |

**(ਅ) ਚੰਨ ਗ੍ਰਹਿਣ**

| | |
|---|---|
| 16.7.2000 | ਪੋਹਫਟ |
| 19.1.2001 | ਅੱਧੀ ਰਾਤ |
| 5.7.2001 | ਸੂਰਜ ਡੁੱਬਣ ਤੋਂ ਬਾਅਦ |
| 9.11.2003 | ਪੋਹ ਫੁੱਟ |
| 4.5.2004 | ਅੱਧੀ ਰਾਤ |
| 17.10.2005 | ਪੋਹ ਫੁੱਟ |
| 7.9.2006 | ਅੱਧੀ ਰਾਤ |
| 3.3.2007 | ਪੋਹ ਫੁੱਟ |
| 20.2.2008 | ਸੂਰਜ ਡੁੱਬਣ ਤੋਂ ਬਾਅਦ |
| 16.8.2008 | ਅੱਧੀ ਰਾਤ |
| 31.9.2009 | ਅੱਧੀ ਰਾਤ |

# ਕੀ ਤੁਸੀਂ ਨੀਂਦ ਹੱਥੋਂ ਬਹੁਤ ਪ੍ਰੇਸ਼ਾਨ ਹੋ?

-ਡਾ. ਸਰੂਪ ਸਿੰਘ ਮਰਵਾਰ

ਅਜਕਲ ਦੇ ਖਿਚ-ਧੂ ਤੇ ਖਿਚਾਓ ਭਰੇ ਸਮੇਂ ਵਿਚ ਉਨੀਂਦਰੇ ਦੀ ਸ਼ਿਕਾਇਤ ਆਮ ਹੈ ਤੇ ਇਹ ਦਿਨੋਂ ਦਿਨ ਵਧਦੀ ਜਾ ਰਹੀ ਹੈ। ਅਮਰੀਕਾ ਵਰਗੇ ਖੁਸ਼ਹਾਲ ਦੇਸ਼ ਜਿਥੇ ਕਿ ਹਰ ਤਰ੍ਹਾਂ ਦੇ ਆਰਾਮ ਪ੍ਰਾਪਤ ਹਨ, ਵਿਚ ਕੀਤੇ ਗਏ ਇਕ ਸਰਵੇਖਣ ਅਨੁਸਾਰ ਤਕਰੀਬਨ 52 ਪ੍ਰਤੀਸ਼ਤ ਲੋਕ ਨੀਂਦ ਦੀਆਂ ਗੋਲੀਆਂ ਖਾ ਕੇ ਸੌਂਦੇ ਹਨ।

ਅਸੀਂ ਕਿਵੇਂ ਸੌਂ ਜਾਂਦੇ ਹਨ? ਇਸ ਗੱਲ ਦਾ ਅਜੇ ਤੱਕ ਕਿਸੇ ਨੂੰ ਠੀਕ ਪਤਾ ਨਹੀਂ ਲੱਗਾ। ਬੱਚੇ ਬੁੱਢੇ ਕਿਸੇ ਨੂੰ ਵੀ ਅਜੇ ਤੱਕ ਇਹ ਪਤਾ ਨਹੀਂ ਲੱਗਾ ਕਿ ਉਹ ਸੌਂ ਕਿਵੇਂ ਜਾਂਦੇ ਹਨ। ਉਹ ਕੇਵਲ ਇਹ ਹੀ ਜਾਣਦੇ ਹਨ ਕਿ ਬਸ ਉਸਨੂੰ ਨੀਂਦ ਆ ਜਾਂਦੀ ਹੈ।

## ਉਨੀਂਦਰੇ ਦੇ ਕਾਰਨ

ਰਾਤ ਨੀਂਦ ਨਾ ਆਉਣ ਤੇ ਆਮ ਤੌਰ ਤੇ ਦੋ ਵੱਡੇ ਕਾਰਨ ਹੁੰਦੇ ਹਨ। ਪਹਿਲਾਂ ਡਰ, ਫਿਕਰ, ਚਿੰਤਾ, ਨਫਰਤ ਆਦਿ ਤੇ ਦੂਜਾ ਸੌਣ ਵਾਸਤੇ ਦੇਰ ਲਗਾਉਣਾ। ਦਰਅਸਲ ਉਨੀਂਦਰਾ ਇਹ ਜ਼ਾਹਿਰ ਕਰਦਾ ਹੈ ਕਿ ਆਦਮੀ ਕਿਸੇ ਮੁਸ਼ਕਿਲ ਵਿਚ ਫਸਿਆ ਪਿਆ ਹੈ। ਜਿਥੇ ਡਰ, ਨਫਰਤ ਤੇ ਮਾਨਸਿਕ ਅਸ਼ਾਂਤੀ ਹੈ ਉਥੇ ਨੀਂਦ ਦਾ ਵਾਸਾ ਨਹੀਂ ਹੋ ਸਕਦਾ।

ਨੀਂਦ ਦਾ ਨਾ ਆਉਣਾ ਆਪਣੇ ਆਪ ਵਿਚ ਤਾਂ ਸਿਹਤ ਲਈ ਏਨਾ ਹਾਨੀਕਾਰਕ ਨਹੀਂ ਹੁੰਦਾ ਪਰ ਇਸਦਾ ਚਿੰਤਾ ਤੇ ਡਰ ਮਨੁੱਖ ਨੂੰ ਕਈ ਤਰ੍ਹਾਂ ਦੇ ਰੋਗ ਲਾ ਦਿੰਦਾ ਹੈ। ਮਿਸਾਲ ਵਜੋਂ ਜਦੋਂ ਕਿਸੇ ਮਨੁੱਖ ਨੂੰ ਕਿਸੇ ਕਾਰਨ ਦੋ ਚਾਰ ਦਿਨ ਰਾਤ ਨੀਂਦ ਨਹੀਂ ਆਉਂਦੀ ਤਾਂ ਉਸ ਦੇ ਮਨ ਵਿਚ ਕਈ ਤਰ੍ਹਾਂ ਦੇ ਸ਼ੰਕੇ ਤੇ ਡਰ ਪੈਦੇ ਹੋਣੇ ਸ਼ੁਰੂ ਹੋ ਜਾਂਦੇ ਹਨ, ਜਿਵੇਂ ਕਿ ਸਿਹਤ ਦੇ ਖਰਾਬ ਹੋ ਜਾਣ ਤੇ ਡਰ, ਕੰਮ ਕਰਨ ਦੀ ਸ਼ਕਤੀ ਦੇ ਘਟ ਹੋ ਜਾਣ ਦਾ ਡਰ, ਦਿਮਾਗ ਤੇ ਯਾਦਾਸ਼ਤ ਦੇ ਕਮਜ਼ੋਰ ਹੋ ਜਾਣ ਦਾ ਡਰ, ਦਿਮਾਗ ਵਿਚ ਰਸੋਲੀ ਤੇ ਪਾ ਗਲ ਹੋ ਜਾਣ ਦਾ ਡਰ ਆਦਿ। ਇਹ ਸਾਰੇ ਭਿਆਨਕ ਡਰ ਉਸਦੇ ਸਰੀਰ ਨੂੰ ਹਾਨੀ ਪਹੁੰਚਾਉਂਦੇ ਤੇ ਸਿਹਤ ਨੂੰ ਖਰਾਬ ਕਰਦੇ ਹਨ। ਕੀ ਹੁੰਦਾ ਹੈ। ਆਦਮੀ ਨੀਂਦ ਲਿਆਉਣ ਲਈ ਜ਼ੋਰ ਲਗਾਉਣ, ਜ਼ੋਰ ਲਗਾਉਣ ਨਾਲ ਮਾਨਸਿਕ ਤੇ ਸਰੀਰਕ ਖਿਚਾਉ ਹੋਰ ਹੋ ਜਾਂਦਾ ਹੈ। ਖਿਚਾਉ ਤੇ ਤਨਾਓ ਦੇ ਹੋਰ ਵੱਧ ਹੋ ਜਾਣ ਨਾਲ ਉਸਦੀ ਨੀਂਦ ਨਾ ਆਉਣ ਦੀ ਤਕਲੀਫ ਹੋਰ ਵੱਧ ਜਾਂਦੀ ਹੈ। ਇਸ ਤਰ੍ਹਾਂ ਉਹ ਵਿਚਾਰ ਡਰ, ਚਿੰਤਾ, ਖਿਚਾਓ, ਤਨਾਓ ਤੇ ਉਨੀਂਦਰੇ ਦੇ ਗਧੀ-ਗੜ ਵਿਚ ਫਸ ਜਾਂਦੇ ਹਨ।

ਉਨੀਂਦਰੇ ਦੇ ਕਈ ਮਰੀਜ਼ ਜਦੋਂ ਸ਼ਾਮ ਹੁੰਦੀ ਹੈ ਤਾਂ ਇਹ ਸੋਚਣਾ ਸ਼ੁਰੂ ਕਰ ਦਿੰਦੇ ਹਨ ਕਿ ਅਜ ਰਾਤ ਉਨ੍ਹਾਂ ਨੂੰ ਨੀਂਦ ਆਏਗੀ ਕਿ ਨਹੀਂ। ਇਸ ਸੋਚ ਦੇ ਨਾਲ ਹੀ ਉਨ੍ਹਾਂ ਨੂੰ ਮਾਨਸ਼ਿਕ ਤੇ ਸਰੀਰਕ ਖਿਚਾਓ ਹੋ ਜਾਂਦਾ ਹੈ। ਜਿਵੇਂ-ਜਿਵੇਂ ਉਨ੍ਹਾਂ ਦੇ ਸੌਣ ਦਾ ਵੇਲਾ ਨੇੜੇ ਆਈ ਜਾਂਦਾ ਹੈ ਤਿਵੇਂ ਤਿਵੇਂ ਇਹ ਖਿਚਾਓ ਤਨਾਓ ਵਧਦਾ ਜਾਂਦਾ ਹੈ। ਤੇ ਇਹ ਤਨਾਓ ਨੀਂਦ ਦੇ ਨਾ ਆਉਣ ਦਾ ਤਰ੍ਹਾਂ ਹੀ ਉਨ੍ਹਾਂ ਨੂੰ ਨੀਂਦ ਨਹੀਂ ਆਉਣ ਦਿੰਦੇ। ਇਸ ਤਰ੍ਹਾਂ ਉਨੀਂਦਰੇ ਦਾ ਉਨੀਂਦਰੇ ਨੂੰ ਹੋਰ ਵਧਾਉਣਾ ਹੈ।

**ਉਨੀਂਦਰੇ ਦਾ ਇਲਾਜ :** ਉਨੀਂਦਰੇ ਦਾ ਅਸਲ ਇਲਾਜ ਤਾਂ ਇਹ ਹੈ ਕਿ ਅਸੀਂ ਆਪਣੀਆਂ ਹਰ ਰੋਜ਼ ਦੀਆਂ ਸਮੱਸਿਆਵਾ ਨੂੰ ਠੀਕ ਢੰਗ ਨਾਲ ਹਲ ਕਰੀਏ ਤੇ ਆਪਣਾ ਚੋਗਿਰਦਾ ਤੇ ਵਾਵਾਤਰਨ ਵੱਧ ਤੋਂ ਵੱਧ ਸੁਖਾਵਾ ਤੇ ਸ਼ਾਂਤੀ ਭਰਿਆ ਰਖਣ ਦਾ ਯਤਨ ਕਰੀਏ, ਕਿਉਂਕਿ ਮਾਨਸਿਕ ਸ਼ਾਂਤੀ ਨੀਂਦ ਲਈ ਲਾਜ਼ਮੀ ਚੀਜ਼ ਹੈ। ਇਸ ਤੋਂ ਇਲਾਵਾ ਉਨੀਂਦਰੇ ਦਾ ਇਕ ਹੋਰ ਵੀ ਬੜਾ ਸੌਖਾ ਤੇ ਕਾਰਗਰ ਇਲਾਜ਼ ਹੈ ਤੇ ਉਹ ਹੈ ਨਿਸਲਤਾ (ਰੀਲੈਕਸੇਸ਼ਨ) ਚੁਪ ਚਾਪ ਮੰਜੇ ਤੇ ਅਰਾਮ ਨਾਲ ਲੇਟ ਜਾਓ। ਆਪਣੇ ਸਰੀਰ ਨੂੰ ਬਿਲਕੁਲ ਢਿਲਾ ਛੱਡ ਦਿਉ। ਪਾਸੇ ਭੰਨਣ ਜਾਂ ਉਸਲ ਵੱਟੇ ਲੈਣ ਦੀ ਕੋਈ ਲੋੜ ਨਹੀਂ। ਸਰੀਰ ਦੇ ਕਿਸੇ ਅੰਗ ਨੂੰ ਹਿਲਾਉਣਾ ਨਹੀਂ। ਭਾਵੇਂ ਨੀਂਦ ਆਵੇ ਤੇ ਭਾਵੇਂ ਨਾ ਆਵੇ। ਫਿਰ ਅਰਾਮ ਨਾਲ ਅਹਿਸਤਾ ਅਹਿਸਤਾ ਸਾਹ ਲਓ ਤੇ ਹੌਲੀ ਹੌਲੀ ਆ ਪਣੀਆਂ ਅੱਖਾਂ ਨੂੰ ਪੋਲਾ ਜਿਹਾ ਬੰਦ ਕਰ ਲਓ। ਹੁਣ ਆਰਾਮ ਨਾਲ ਹੌਲੀ ਹੌਲੀ ਆਪਣੇ ਮੂੰਹ ਵਿਚ ਆਖੋ, "ਮੈਨੂੰ ਗੂੜ੍ਹੀ ਨੀਂਦ ਆ ਰਹੀ ਹੈ-ਮੈਨੂੰ ਗੂੜ੍ਹੀ ਨੀਂਦ ਆ ਰਹੀ ਹੈ। ਹੁਣ ਮੈਂ ਸੌਂ ਰਿਹਾ ਹਾਂ-ਸੌਂ ਰਿਹਾ ਹਾਂ!" ਬੱਸ ਇਸ ਤਰ੍ਹਾਂ ਲੇਟੇ ਹੋਏ ਇਹੋ ਸ਼ਬਦ ਬਾਰ ਬਾਰ ਆਖੀ ਜਾਓ ਤੇ ਇਸ ਦੇ ਨਾਲ ਹੀ ਇਹ ਵੀ ਅਨੁਭਵ ਕਰੋ ਕਿ ਸੱਚ-ਮੁਖ ਤੁਹਾਡਾ ਸਰੀਰ ਸੁਣ ਤੇ ਨਿਰਜੀਵ ਹੋ ਰਿਹਾ ਹੈ ਤੇ ਨੀਂਦ ਆ ਰਹੀ ਹੈ। ਅਨੁਭਵਤਾ ਬੜੀ ਲਾਜ਼ਮੀ ਚੀਜ਼ ਹੈ। ਜੋ ਲਫਜ਼ ਬੋਲਦੇ ਹੋ, ਅਨੁਭਵ ਕਰੋ ਕਿ ਸੱਚ ਮੁੱਖ ਉਹਨਾਂ ਦਾ ਤੁਹਾਡੇ ਸਰੀਰ ਤੇ ਅਸਰ ਹੋ ਰਿਹਾ ਹੈ।

ਇਹ ਕਰਨ ਪਿਛੋਂ ਜਦੋਂ ਤੁਸੀਂ ਸਵੇਰੇ ਉਠੋਗੇ ਤਾਂ ਤੁਹਾਡਾ ਸਰੀਰ ਬਿਲਕੁਲ ਹਲਕਾ ਫੁਲਕਾ ਤੇ ਚੁਸਤ ਹੋਵੇਗਾ, ਤੜਕਸਾਰ 3-4 ਘੰਟੇ ਦੀ ਨੀਂਦ ਨਾਲ ਸਰੀਰ ਨੂੰ ਕਾਫੀ ਸ਼ਕਤੀ ਤੇ ਆਰਾਮ ਮਿਲ ਜਾਂਦਾ ਹੈ। ਕਿਉਂਕਿ ਮੁਕੰਮਲ ਆਰਾਮ ਨਾਲ ਸਰੀਰ ਨੂੰ ਇਤਨੀ ਹੀ ਸ਼ਕਤੀ ਮਿਲ ਜਾਂਦੀ ਹੈ ਜਿੰਨੀ ਕੀ ਸੌਣ ਨਾਲ। ਨੀਂਦ ਦਾ ਕਰਤਵ ਕੇਵਲ ਸਰੀਰ ਨੂੰ ਆਰਾਮ ਦੇਣਾ ਹੀ ਹੁੰਦਾ ਹੈ।

ਸੌਣ ਲਈ ਜੋਰ ਬਿਲਕੁਲ ਨਹੀਂ ਲਾਉਣਾ ਚਾਹੀਦਾ। ਜਿੰਨਾ ਬਹੁਤਾ ਜ਼ੋਰ ਲਾਉਗੇ ਉਨੀਂ ਹੀ ਘਟ ਨੀਂਦ ਆਏਗੀ। ਨੀਂਦ ਆਪਣੇ ਆਪ ਹੀ ਆ ਜਾਂਦੀ ਹੈ ਜੇ ਇਸਦੇ ਆਉਣ ਵਿਚ ਦਖਲ ਨਾ ਦਿੱਤਾ ਜਾਵੇ।

ਉਨੀਂਦਰੇ ਦਾ ਇਕ ਹੋਰ ਵੀ ਇਲਾਜ ਹੈ ਤੇ ਉਹ ਹੈ ਸਰੀਰ ਨੂੰ ਦਬਾ ਨਿਥਕਾ ਲੈਣਾ। ਸ਼ਖਤ ਸਰੀਰਕ ਮਿਹਨਤ ਨਾਲ ਸਰੀਰ ਨੂੰ ਚੰਗੀ ਤਰ੍ਹਾਂ ਥਕਾ ਲੈਣ ਨਾਲ ਵੀ ਨੀਂਦ ਆ ਜਾਂਦੀ ਹੈ।

**ਉਨੀਂਦਰੇ ਤੋਂ ਬਚਣ ਦੇ ਹੋਰ ਸੁਝਾਓ :** ਬਿਸਤਰੇ ਤੇ ਸਦਾ ਹਸਦੇ ਹਸਦੇ ਤੇ ਸ਼ਾਂਤ ਮਨ ਨਾਲ ਆਓ। ਡਰ ਤੇ ਨਫਰਤ ਵਿਚ ਨਾ ਲੇਟੋ। ਜੇ ਤੁਸੀਂ ਇਨ੍ਹਾਂ ਨੂੰ ਆਪਦਾ ਹਮ-ਬਿਸਤਰ (ਬੈਡ-ਫਲੋ) ਬਨਾਉਗੇ ਤਾਂ ਤਹਾਨੂੰ ਨੀਂਦ ਕਦੇ ਨਹੀਂ ਆਏਗੀ। ਨੀਂਦ ਦੇ ਪਿਛੇ ਪਿਛੇ ਕਦੀ ਨਾ ਦੌੜੋ। ਜਿੰਨਾਂ ਇਸਦੇ ਪਿਛੇ ਦੌੜੋਗੇ ਉਨੀ ਹੀ ਦੂਰ ਇਹ ਤੁਹਾਡੇ ਤੋਂ ਹੁੰਦੀ ਜਾਏਗੀ।

■



# ਪਿੰਡ ਦੀ ਸੱਥ 'ਚੋਂ

-ਐਸ. ਬਰਜਿੰਦਰ

**ਦੀਪਾ :** ਮਾਸਟਰ ਜੀ ਕਰ ਚੱਲੇ ਓ ਛੁੱਟੀ?....ਆਜੋ ਬਹਿਜੋ', ਰਾਮ ਵੀ ਕਰ ਲਿਆ ਕਰੋ ਕਿਤੇ।

**ਬਲਦੇਵ :** ਮਾਸਟਰ ਜੀ ਤਾਂ ਅੱਜ ਕੱਲ ਪੂਰੇ ਰੁਝੇਵੇਂਆ, ਕਿਉਂ ਮਾਸਟਰ ਜੀ?

**ਦੀਪਾ :** ਮਾਸਟਰ ਜੀ, ਸਕੂਲ ਤੇ ਬੜਾ ਨੰਦਪੁਰ ਸਾਹਿਬ ਆਗੂ ਰਗੜਾ ਰਗੜਾਈ ਤੇ ਜੋਰ ਦਿੱਤਾ, ਸੁੱਖ ਤਾ ਹੈ?

**ਮਾਸਟਰ :** ਓ ਸੁੱਖ ਕਾਹਦੀ ਐ ਭਰਾਵੋ, 'ਟਿੰਡੀ ਆਲੇ ਬੀ' ਤੇ ਚੜਾਏ ਹੋਏ ਆਂ ਅਸੀ ਤਾਂ, ਹੁਣ ਦੱਸ, ਸਿਖਿਆ ਮੰਤਰੀ ਨੇ ਆਉਣਾ ਤਾਂ ਰਾਮਪੁਰੇ ਸਕੂਲ ਅਪਗ੍ਰੇਡ ਕਰਨ ਤੇ ਸਾਨੂੰ ਹੁਕਮ ਚਾੜਤਾ ਬਈ ਸਕੂਲ ਨੂੰ ਨਵੀਂ ਬਹੂ ਆਗੂੰ ਸਜਾ ਕੇ ਰੱਖੋ, ਅਫ਼ਸਰ ਦੇ ਮੂੜ ਦਾ ਕੀ ਪਤਾ ਕਿਧਰ ਨੂੰ ਹੋਜੇ ਇਸ ਲਈ ਪੜ੍ਹਾਈ ਵਿੱਚੇ ਛੱਡ ਕੇ ਏਸ ਕੰਮ ਨੂੰ ਲੱਗੇਵੇਂਆਂ, ਆਹੀ ਚਾਰ ਦਿਨ ਪੜ੍ਹਾਈ ਦੇ ਹੁੰਦੇ ਆ ਤੇ ਸਾਨੂੰ ਇਹਨਾਂ ਦੇ ਦੌਰੇ ਸੂਲੀ ਤੇ ਚੜ੍ਹਾਈ ਰੱਖਦੇ ਆ।

**ਮਲਕੀਤ :** ਮਾਸਟਰ ਜੀ ਗੁੱਸਾ ਨਾ ਕਰਿਓ ਮੈਂ ਥੋੜੀ ਗੱਲ ਨੀ ਕਰਦਾ, ਊਂ ਮਾਸਟਰ ਪਹਿਲਾਂ ਸਾਰਾ ਸਾਲ ਪੜ੍ਹਾਉਂਦੇ ਵੀ ਤਾਂ ਹੈਨੀ, ਜਦੋਂ ਪੇਪਰ ਨੇੜੇ ਆ ਜਾਂਦੇ ਆ ਉਦੋਂ ਜੁਆਕਾਂ ਨੂੰ ਇਕਦਮ ਟੈਟ ਕਰ ਦਿੰਦੇ ਆ ਇਹਨਾਂ ਦੀ ਤਾਂ ਉਹ ਗੱਲ ਐ ਅਖੇ 'ਬੂਹੇ ਆਈ ਜੰਨ ਬਿੰਨੋ ਕੁੜੀ ਦੇ ਕੰਨ' ਹੁਣ ਮੌਕੇ ਤੇ ਬਿੰਨੇ ਕੰਨ ਤਾਂ ਫਿਰ ਪੱਕਣੇਈਆਂ।

**ਮਾਸਟਰ :** ਮਲਕੀਤ ਸਿਆਂ ਗੱਲ ਤਾਂ ਤੇਰੀ ਠੀਕ ਐ ਪਰ ਸਾਰੇ ਇੱਕੋ ਜਿਹੇ ਨਹੀਂ ਹੁੰਦੇ ਇਹਦੇ ਬਹੁਤ ਸਾਰੇ ਕਾਰਨ ਹੁੰਦੇ ਆ ਜਿਵੇਂ ਸਾਰਿਆਂ ਨਾਲੋਂ ਵੱਧ ਛੁੱਟੀਆਂ ਸਾਡੇ ਮਹਿਕਮੇ 'ਚ ਹੁੰਦੀਆਂ ਜਿਹੜੀਆਂ ਮੈਂ ਸਮਝਦਾ ਬਈ ਗਲਤ ਆ ਜਦੋਂ ਅਸੀਂ ਮਾੜਾ ਜਿਹਾ ਜੁਆਕਾਂ ਨੂੰ ਆਵਦੇ ਨਾਲ ਤੌਰਦੇ ਆਂ ਉਦੋਂ ਨੂੰ ਛੁੱਟੀ ਆ ਜਾਂਦੀ ਐ.....।

**ਬਖਤੌਰ :** ਮਾਸਟਰ ਜੀ ਥੋਡੇ ਮਹਿਕਮੇ ਬਾਰੇ ਤਾਂ ਸੁਣਿਆ ਬਈ ਜੇ ਸਿਖਿਆ ਮੰਤਰੀ ਦਾ ਕੁੱਤਾ ਵੀ ਮਰਜੇ ਤਾਂ ਮਾਸਟਰ ਪਹਿਲਾਂ ਛੁੱਟੀ ਕਰ ਜਾਂਦੇ ਆ, ਫਰਲੋ ਨੂੰ ਤਾਂ ਆਵਦਾ ਹੱਕ ਸਮਝਦੇ ਆ, ਫਿਰ ਕਿਤੇ ਖੇਡਾਂ ਆਗੀਆਂ ਕਿਤੇ ਕੁਸ਼ ਆ ਗਿਆ ਬੱਸ ਐਂ ਈਂ ਸਾਲ ਲੰਘਾ ਦਿੰਦੇ ਆ।

**ਮਲਕੀਤ :** ਹੂੰ! ਖੇਡਾ ਨਾਲ ਕਿਹੜਾ ਲੱਲਰ ਲਾਹੀ ਜਾਂਦੇ ਆ, ਸੁਪਾਰਸ਼ਾਂ ਤੇ ਪੈਸਾ ਚਲਦਾ ਖੇਡਾ 'ਚ, ਆਹਾ ਐਤਕੀਂ ਪਤਾ ਨੀ ਕਿਵੇਂ ਹਾਕੀ ਜਿੱਤ ਕੇ ਆਗੇ ਤੇ ਆਉਂਦਿਆਂ ਹੀ ਅੱਗੋਂ ਕਿਸੇ ਨੇ ਬਾਤ ਨੀ ਪੁੱਛੀ।

**ਦੀਪਾ :** ਇਹਦੇ ਲਈ ਤਾਂ ਹੁਣ ਸਾਡੀ ਸਰਕਾਰ, ਸਾਡਾ ਰਾਜਨੀਤਿਕ ਪ੍ਰਬੰਧ ਜ਼ਿੰਮੇਵਾਰ ਐ, ਕਿਓ ਮਾਸਟਰ ਜੀ? ਜਿੰਨਾ ਚਿਰ ਇਹ ਪ੍ਰਬੰਧ ਨਹੀਂ ਬਦਲਿਆ ਜਾਂਦਾ ਇਹ ਰਿਸ਼ਵਤਖੋਰੀ, ਭ੍ਰਿਸ਼ਟਾਚਾਰ, ਬੇਰੁਜ਼ਗਾਰੀ ਤੇ ਅਫਰਾ-ਤਫਰੀ ਐਂ ਈ ਰਹੂਗੀ।

**ਮਾਸਟਰ :** ਬਿਲਕੁਲ ਸੋਲਾਂ ਆਨੇ ਗੱਲ ਕੀਤੀ ਐ ਕੁਲਦੀਪ ਸਿਆਂ, ਦੇਖ ਅਸੀਂ ਹੁਣ ਕਿੰਨੀ ਮਿਹਨਤ ਨਾਲ ਥੱਲੋਂ ਖਿਡਾਰੀ ਤਿਆਰ ਕਰਕੇ ਭੇਜਦੇ ਆਂ ਤੇ ਉਪਰ ਜਾਂਦਿਆਂ ਹੀ ਟੈਲੀਫੂਨ ਖੜਕ ਜਾਂਦੇ ਆ ਬਈ ਫਲਾਨਾ ਮੁੰਡਾ ਭੇਜਣਾ ਤੇ ਫਲਾਨਾ ਨਹੀਂ, ਹੁਣ ਏਸੇ ਦੁਖ ਦਾ ਮਾਰਾ ਆਪਣੇ ਸਕੂਲ ਆਲਾ ਸੁਰਜੀਤ ਡੀ. ਪੀ. ਐਕਸਰਸੈਜਾਂ ਤੋਂ ਬਿਨਾਂ ਕੁਸ਼ ਨੀ ਕਰਾਉਂਦਾ, ਦੱਸੋਂ ਥੱਲੋਂ ਮਿਹਨਤ ਕਰਾਈ ਦਾ ਹੈ ਕੋਈ ਫਾਇਦਾ?

**ਮਲਕੀਤ :** ਊਂ ਇੱਕ ਗੱਲ ਐ ਮਾਸਟਰ ਜੀ, ਪਹਿਲਾਂ ਆਲੀਆਂ ਖੇਡਾਂ ਵੀ ਤਾਂ ਹੈਨੀ ਹੁਣ, ਅੱਗੇ ਮੂੰਗਲੀਆਂ ਫੇਰਨੀਆਂ, ਬੌਲ੍ਹਦਾ ਦੀਆਂ ਭਾਜਾਂ ਹੋਣੀਆਂ, ਦੰਗਲ ਹੋਣੇ, ਕਬੱਡੀ ਹੋਣੀ, ਗੱਭਰੂਆਂ ਨੇ ਖੁਰਾਕਾਂ ਖਾ-ਖਾ ਕੇ ਚੰਗੇ ਸਰੀਰ ਬਨਾਉਣੇ ਤੇ ਹੁਣ ਤਾਂ ਬੱਸ ਆਹਾ ਥਾਪਿਆਂ ਆਲਿਆਂ ਨੇ ਸਾਰੇ ਪਾਸੇ ਕਬਜ਼ਾ ਕੀਤਾ ਹੋਇਆ ਜਿੱਦਣ ਉਹ ਖੇਡਦੇ ਹੋਣ, ਨਾ ਤਾਂ ਜੁਆਕ ਕਿਤਾਬਾਂ ਨੂੰ ਹੱਥ ਲਾਉਂਦੇ ਆ ਤੇ ਨਾਲੇ ਪਸ਼ੂਆਂ ਨੂੰ ਭੁੱਖੇ ਮਾਰ ਦਿੰਦੇ ਆ, ਐਹੋ ਜਿਹੀ ਕੁੱਤੀ ਖੇਡ ਤੋਂ ਲੈਣਾ ਕੀ ਐ ਜਿਹਦੇ 'ਚ ਦੋ ਜਣੇ ਤਾਂ ਖੇਡੀ ਜਾਣ ਤੇ ਬਾਕੀ ਦਸ ਗਿਆਰਾਂ ਉੱਕ ਆਗੂੰ ਝਾਕੀ ਜਾਣ, ਇਹ ਵੀ ਕੋਈ ਖੇਡ ਆ।

**ਦੀਪਾ :** ਲੈ ਬਾਬਾ ਤੂੰ ਕਹਿਨਾਂ ਇਹ ਕੋਈ ਖੇਡ ਨੀ, ਇਹਦੇ ਪਿੱਛੇ ਤਾਂ ਸਰਕਾਰ ਦੀਆਂ ਗੋਡਣੀਆਂ ਲੱਗੀਆਂ, ਏਸ ਖੇਡ ਖਾਤਰ ਜਿਹੜਾ ਹੋ ਹੱਲਾ ਸ਼ਿਵ ਸੈਨਾ ਵਾਲਿਆਂ ਨੇ ਮਚਾਇਆ ਮੈ ਆਹਨਾ ਸਾਰੇ ਮੁਲਖ ਦੀ ਮਿੱਟੀ ਪਲੀਤ ਕਰਤੀ ਅਸਲ 'ਚ ਬਾਬਾ ਜੀ ਹੁਣ ਖੇਡਾਂ 'ਚ ਰਾਜਨੀਤੀ ਵੜ ਗਈ ਐ ਤੇ ਰਾਜਨੀਤੀ 'ਚ ਖੇਡਾਂ ਖੇਡੀਆਂ ਜਾਂਦੀਆਂ।

**ਮਲਕੀਤ :** ਏਹੇ ਸ਼ਿਵ ਸੈਨਾ ਕੀ ਸ਼ੈਅ ਆ ਬਈ? ਇਹਨਾਂ ਨੇ ਮਿੱਟੀ ਕਿਵੇਂ ਪਲੀਤ ਕਰਤੀ?

**ਮਾਸਟਰ :** ਮੈਂ ਦਸਦਾਂ ਮਲਕੀਤ ਸਿਆਂ ਮਹਾਂਰਾਸ਼ਟਰ ਚ ਇਕ ਕੱਟੜ ਧਾਰਮਿਕ ਪਾਰਟੀ ਐ ਹਿੰਦੂਆਂ ਦੀ, ਇਹਨਾਂ ਦੇ ਆਗੂਆਂ ਨੇ ਹੁਕਮ ਕਰ ਦਿੱਤਾ ਬਈ ਭਾਰਤ 'ਚ ਪਾਕਿਸਤਾਨ ਆਲਿਆਂ ਨੂੰ ਥਾਪਿਆਂ ਆਲੀ ਖੇਡ ਨੀ ਖੇਡਣ ਦੇਣੀ, ਸਿਰਫ ਇਸ ਕਰਕੇ ਕਿ ਉਹ ਮੁਸਲਮਾਨ ਕੌਮ ਹੋਣ ਕਰਕੇ ਹਿੰਦੂਆਂ ਦੀ ਦੁਸ਼ਮਣ ਐ ਤੇ ਇਹਨਾਂ ਦੇ ਚੇਲਿਆਂ ਨੇ ਪੁਲਸ ਦੀ ਮਜੂਦਗੀ 'ਚ ਖੇਡਾਂ ਦਾ ਗਰਾਊਂਡ ਕਹੀਆਂ ਨਾਲ ਪੱਟ ਸਿੱਟਿਆ ਤੇ ਪੁਲਸ ਆਲੇ ਵੇਖਦੇ ਰਹਿ ਗਏ।

**ਮਲਕੀਤ :** ਆਹਾ ਥਾਪਿਆਂ ਆਲਿਆਂ ਦੇ ਤਾਂ ਮੈਂ ਵੀ ਉਲਟ ਆਂ ਪਰ ਸਿਵ ਸੈਨੀਆਂ ਦੇ ਕੀ ਸੂਲ ਹੁੰਦੈ? ਗੌਰਮਿੰਟ ਇਹਨਾਂ ਨੂੰ ਫੜ ਕੇ ਅੰਦਰ ਕਿਊਂ ਨੀਂ ਕਰਦੀ। ਪੁਰਾਣੇ ਜਮਾਨੇ 'ਚ ਲੋਕਾਂ ਨੇ ਖੇਡਾਂ ਆਲਿਆਂ ਨੂੰ ਘਿਓ ਦੇ ਪੀਪੇ ਦੇਣੇ, ਬੂਰੀਆਂ ਮੱਝਾਂ ਦੇਣੀਆਂ ਦੁੱਧ ਪੀਣ ਨੂੰ ਤੇ ਇਹ, ਕੋਲੋ ਤਾਂ ਕੀ ਦੇਣਾ ਸਗੋਂ ਆਂਹਦੇ ਖੇਡਣ ਨੀ ਦੇਣਾ।

**ਬਖਤੌਰ :** ਓ ਭੋਲ੍ਹਿਆਂ ਐ ਤੂੰ ਤਾਂ! ਸਰਕਾਰ ਨੇ ਇਹਨਾਂ ਨੂੰ ਨੱਥ ਪਾ ਕੇ ਆਵਦੀ ਕੁਰਸੀ ਗਵਾਉਣੀ ਐ। ਸਰਕਾਰ ਤਾਂ ਇਹਨਾਂ ਅੱਗੇ ਪੂਛ-ਪਛ ਕਰਦੀ ਫਿਰਦੀ ਐ। ਆਹਾ ਹੁਣ ਖਵਨੀ ਪ੍ਰਧਾਨ ਮੰਤਰੀ ਨੇ ਬਾਲ

ਠਾਕਰੇ ਦੇ ਜਾ ਕੇ ਗੋਡੇ ਨੱਪੇ ਤਾਂ ਕਿਤੇ ਜਾ ਕੇ ਹਰੀ ਝੰਡੀ ਹੋਈ।

**ਦੀਪਾ :** ਬਾਬਾ ਤੂੰ ਇਹਨਾਂ ਦੀ ਚਾਲਾਂ ਨੂੰ ਨੀ ਜਾਣਦਾ, ਇਹ ਧਰਮ ਦਾ ਨਾਹਰਾ ਦੇ ਅਣਭੋਲ੍ਹ ਜਨਤਾ ਨੂੰ ਆਪਸ 'ਚ ਟਕਰਾਈ ਜਾਂਦੇ ਆ, ਸਰਕਾਰ ਤਾਂ ਪਾਕਿਸਤਾਨ ਤੋਂ ਬਿਜਲੀ ਲੈਣ ਨੂੰ ਫਿਰਦੀ ਐ, ਖੰਡ ਦੇ ਲੈਣ ਦੇਣ ਦੀ ਵੀ ਗੱਲਬਾਤ ਚਲ ਰਹੀ ਐ ਆਪਸੀ ਕੜੱਤਣ ਘਟਾਉਣ ਖਾਤਰ ਦੋਹਾਂ ਸਰਕਾਰਾਂ ਨੇ ਦਿੱਲੀ ਤੋਂ ਲਾਹੌਰ ਦੀ ਬੱਸ ਸੇਵਾ ਵੀ ਸ਼ੁਰੂ ਕਰ ਦਿੱਤੀ ਐ ਪਰ ਇਹਨਾਂ ਲੋਕਾਂ ਨੂੰ ਇਹ ਵੀ ਪਸੰਦ ਨਹੀਂ ਅਖੇ ਐ ਕਰਨ ਨਾਲ ਸਾਡਾ ਨੱਕ ਵੱਢ ਹੋਜੂ। ਅਸੀਂ ਬੱਸਾਂ ਨਹੀਂ ਚੱਲਣ ਦੇਣੀਆਂ।

**ਬਖਤੌਰ :** ਐਹੋ ਜਿਹੇ ਪੁੱਠੇ ਕੰਮ ਆਪਣੇ ਲੋਕ ਹੀ ਕਿਉਂ ਕਰਦੇ ਆ। ਇਹਨਾਂ ਕੰਜਰਾਂ ਦਾ ਨਿੱਕੀ ਨਿੱਕੀ ਗੱਲ ਤੇ ਇੱਟ ਕੁੱਤੇ ਦਾ ਵੈਰ ਸਮਝ ਤੋਂ ਬਾਹਰ ਦੀ ਗੱਲ ਐ। ਲੋਕ ਆਂਹਦੇ ਆ ਬਈ ਬੰਦਾ ਚੰਦ ਤੇ ਪਹੁੰਚ ਗਿਆ ਮੈਂ ਕਹਿੰਨਾ ਬੰਦਿਆਂ ਨੂੰ ਹਜੇ ਬੰਦਿਆਂ ਆਗੂੰ ਰਹਿਣਾ ਵੀ ਨਹੀਂ ਆਇਆ। ਤਾਂ ਹੀ ਤਾਂ ਅੰਗਰੇਜ਼ ਹਜੇ ਵੀ ਸਾਡੀ ਤੁਲਨਾ ਇੱਕ ਵੱਡੀ ਗੰਦੀ ਬਸਤੀ ਨਾਲ ਕਰਦੇ ਆ।

**ਦੀਪਾ :** ਇਹ ਸਾਰੀ ਗੰਦਗੀ ਮਿਲੀਐ ਸਾਡੇ ਧਾਰਮਿਕ ਗ੍ਰੰਥਾਂ ਤੋਂ। ਹਰ ਧਰਮ ਦਾ ਬੰਦਾ ਦੂਜੇ ਧਰਮ ਦੇ ਬੰਦੇ ਨੂੰ ਕੀੜਾ-ਮਕੌੜਾ ਕਿਉਂ ਸਮਝਦਾ। ਜਿਹੜੇ ਅਸੀਂ ਹੁੱਬ ਹੁੱਬ ਆਖਦੇ ਆਂ ਬਈ ਸਾਡਾ ਮੁਲਕ ਰਿਸ਼ੀਆਂ, ਮੁਨੀਆਂ, ਸੰਤਾਂ, ਪੀਰਾਂ, ਫਕੀਰਾਂ ਦੀ ਧਰਤੀ ਐ ਮੈਂ ਆਹਨਾ ਸਾਡੇ ਮੁਲਕ ਦਾ ਬੇੜਾ ਈ ਏਹਨਾਂ ਵੇਹਲੜਾਂ ਦੇ ਲੱਗ ਨੇ ਗਰਕ ਕੀਤਾ। ਇਹਨਾਂ ਦੇ ਉਪਦੇਸ਼ਾਂ ਨੇ ਬੰਦੇ ਨੂੰ ਅਪਾਹਜ ਬਣਾ ਕੇ ਰੱਖ ਦਿੱਤਾ ਐ।

**ਮਾਸਟਰ :** ਹਜੇ ਤਾਂ ਸਰਕਾਰ ਧਰਮ ਦਾ ਵਿਸ਼ਾ ਸਕੂਲਾਂ 'ਚ ਲਾਉਣ ਨੂੰ ਫਿਰਦੀ ਐ ਤੇ ਚੱਜ ਦੀਆਂ ਕਿਤਾਬਾਂ ਤੇ ਪਾਬੰਧੀ ਲਾ ਕੇ ਪੜ੍ਹਨ ਆਲਿਆਂ ਤੋਂ ਦੂਰ ਕਰਦੀ ਫਿਰਦੀ ਐ, ਬੰਗਲਾਦੇਸ਼ ਦੀ ਇਕ ਔਰਤ ਐ ਤਸਲੀਮਾ ਨਸਰੀਨ ਉਹਦੀ ਕਿਤਾਬ ਤੇ ਸਰਕਾਰ ਨੇ ਇਸ ਕਰਕੇ ਪਬੰਦੀ ਲਾਤੀ ਬਈ ਉਹਦੇ 'ਚ ਔਰਤਾਂ ਦੀ ਅਜ਼ਾਦੀ ਦੀ ਗੱਲ ਕਹੀ ਗਈ ਐ, ਐਂਈਂ ਹੋਰ ਵੀ ਬਹੁਤ ਕਿਤਾਬਾਂ ਜਿਹੜੀਆਂ ਧਰਮ ਦਾ ਬਖੀਆ ਉਧੇੜਦੀਆਂ ਉਹਨਾਂ ਤੇ ਪਾਬੰਧੀ ਲਾ ਰੱਖੀ ਐ।

**ਮਲਕੀਤ :** ਤੁਸੀਂ ਨਵੇਂ ਪੜ੍ਹੇਓ ਪਰ ਧਰਮ ਲੋਕਾਂ ਨੂੰ ਆਪਸ ਵਿਚ ਜੋੜਦਾ ਆ ਤੋੜਦਾ ਨੀ। ਜੇ ਉਸ ਕਾਲ ਪੁਰਖ ਮਹਾਰਾਜ ਦਾ ਬੰਦੇ ਨੂੰ ਕੋਈ ਡਰ ਭੌ ਨਾ ਹੋਵੇ ਤਾਂ ਦੁਨੀਆਂ ਆਥਣ ਨੂੰ ਵੱਢ-ਟੁੱਕ ਕੇ ਗਰਕ ਹੋਜੇ। ਇਹ ਤਾਂ ਧਰਮੀਂ ਪੁਰਸ਼ ਐ ਜਿਹੜੇ ਦੁਨੀਆਂ ਨੂੰ ਟਿਕਾਈ ਬੈਠੇ ਆ ਨਹੀਂ ਤਾਂ ਜੱਗੋ ਤੇ ਪਰਲੋ ਆ ਜਾਂਦੀ ਹੁਣ ਨੂੰ।

**ਦੀਪਾ :** ਬਾਬਾ ਜੀ ਆਹਾ ਹੁਣ ਜਿਹੜੇ ਈਸਾਈ ਧਰਮ ਤੇ ਹਮਲੇ ਹੋ ਰਹੇ ਆ। ਤਿੰਨ ਇਸਾਈ ਪਿਓ-ਪੁੱਤਾਂ ਨੂੰ ਜਿਉਂਦੇ ਸਾੜਤਾ ਮਸਜਿਦ ਢਾਹਕੇ ਮੰਦਰ ਬਣਾਤਾਂ, ਕੀ ਇਹੀ ਧਰਮੀ ਪੁਰਸ਼ ਦੁਨੀਆਂ ਨੂੰ ਟਿਕਾਈ ਬੈਠੇ ਆ? ਮੈਂ ਤਾਂ ਆਹਨਾਂ ਜਿੰਨੇ ਵੀ ਧਾਰਿਮਕ ਸਥਾਨ ਐ ਸਾਰੇ ਸਾਡੇ ਵਿਚ ਨਫਰਤ ਬੀਜਣ ਆਲੀਆਂ ਪੈਲੀਆਂ ਆਗੂੰ ਐ ਜਿਹਦੇ 'ਚ ਨਫਰਤ ਹਰ ਰੋਜ਼ ਗਿੱਠ ਉੱਚੀ ਹੁੰਦੀ ਐ। ਇਹ ਧਾਰਮਿਕ ਸਥਾਨ ਸਾਨੂੰ ਵਲਗਣਾਂ 'ਚ ਰਹਿਣਾ ਸਿਖਾਉਂਦੇ ਆ। ਬੰਦੇ ਨੂੰ ਬੰਦੇ ਤੋਂ ਦੂਰ ਕਰਦੇ ਆ। ਮੈਂ ਤਾਂ ਆਹਨਾਂ ਜੇ ਮੇਰਾ ਵੱਸ ਚੱਲੇ ਸਾਰੇ ਧਾਰਮਿਕ ਸਥਾਨਾਂ 'ਚੋਂ ਗ੍ਰੰਥ ਕਢਾ ਕੇ ਬਾਹਰ ਮਾਰਾਂ ਤੇ ਉਥੇ ਜੁਆਕਾ ਦੇ ਪੜਨ ਆਸਤੇ ਸਕੂਲ ਬਣ ਜਾਣ।

**ਮਲਕੀਤ :** ਸਿਆਣਾਂ ਤਾਂ ਆਵਦੇ ਪਿਓ ਆਗੂੰ ਤੂੰ ਵੀ ਬਹੁਤ ਐ, ਲਾਈਂ ਤਾਂ ਸਹੀ ਕਿਸੇ ਦੇ ਗ੍ਰੰਥ ਨੂੰ ਹੱਥ, ਅਗਲਾ ਗਾਟਾ ਨਾ ਲਾਹ ਦੂ, ਅਖੇ ਸਕੂਲ ਬਣ ਜਾਣ, ਜਿਵੇਂ ਪਿਓ ਦਾ ਰਾਜ ਹੁੰਦੈ।

**ਮਾਸਟਰ :** ਮਲਕੀਤ ਸਿਆਂ ਤੂੰ ਤਾਂ ਗੁੱਸਾ ਕਰ ਗਿਐ। ਬਈ ਕੁਲਦੀਪ ਸਿਆਂ ਤੂੰ ਵੀ ਥੋੜੀ ਨਰਮੀ ਵਰਤਿਆ ਕਰ। ਅਸਲ 'ਚ ਧਾਰਮਿਕ ਬੰਦੇ ਧਰਮ ਨੂੰ ਆਪਣੀ ਇੱਜ਼ਤ ਦਾ ਸੁਆਲ ਬਣਾ ਲੈਂਦੇ ਆ ਤਾਂ ਹੀ ਤਾਂ ਜਨੂੰਨ 'ਚ ਆ ਕੇ ਐਡੀਆਂ ਵੱਡੀਆਂ ਵੱਡੀਆਂ ਕੁਰਬਾਨੀਆਂ ਕਰ ਜਾਂਦੇ ਆ।

**ਮਲਕੀਤ :** ਨਾ ਜੀਹਦੀ ਦਾਹੜੀ ਨੂੰ ਤੁਸੀਂ ਹੱਥ ਪਾਉਂਗੇ ਉਹ ਥੋਡੇ ਨਾਲ ਘੱਟ ਨੀ ਗੁਜ਼ਾਰਦਾ, ਅਗਲੇ ਘਰ ਘਰ ਸੱਥਰ ਵਿਛਾ ਦਿੰਦੇ ਆ ਬਣਾਈ ਜਾਈਂ ਫਿਰ ਸਕੂਲ।

**ਬਖਤੌਰ :** ਮਲਕੀਤ ਸਿਆਂ ਐਵੇਂ ਗਰਮ ਨਾ ਹੋ, ਤੂੰ ਤਾਂ ਛੇਤੀ ਦਾਹੜੀਆਂ ਤੇ ਆ ਗਿਆ ਆਪਾਂ ਤਾਂ ਸਭੈਕੀਂ ਗੱਲ ਕਰਦੇ ਸੀ ਜਿਵੇਂ ਤੂੰ ਕਰਦਾਂ ਆਹੀ ਕੁਛ ਤਾਂ ਨੇਤਾ ਲੋਕ ਚਾਹੁੰਦੇ ਆ। ਗੱਲ ਨੀ ਬਾਤ ਨੀ ਅਸੀਂ ਐਵੇਂ ਜਾਨੀ ਦੁਸ਼ਮਣ ਬਣ ਜਾਨੇ ਆਂ।

**ਮਾਸਟਰ :** ਨਾਲੇ ਇਤਿਹਾਸ ਗਵਾਹ ਐ ਮਲਕੀਤ ਸਿਆਂ, ਸੰਸਾਰ 'ਚ ਸਾਰਿਆਂ ਨਾਲੋਂ ਵੱਧ ਕਤਲ ਧਰਮ ਦੇ ਨਾਂ ਤੇ ਹੁੰਦੇ ਆਏ ਆ ਹੁਣ ਸੰਤਾਲੀ ਵੇਲੇ ਕੀ ਹੋਇਆ ਸੀ ਉਹ ਵੱਢਾ ਟੁੱਕੀ ਭੁੱਲ ਜੂ ਕਿਸੇ ਨੂੰ। ਐਂਈਂ ਹੁਣ ਮਸਜਿਦ ਢਾਹ ਕੇ ਮੰਦਰ ਬਨਾਉਣ ਵੇਲੇ ਹੋਈ ਐ। ਇਹ ਸਭ ਹੋਇਆਂ ਤਾਂ ਧਰਮ ਦੀ ਖਾਤਰ ਐ। ਉਦੋਂ ਕਿਧਰ ਗਏ ਸੀ ਧਰਮੀ ਪੁਰਸ਼ ਜਦੋਂ ਗਲਾਂ 'ਚ ਟੈਰ ਪਾ ਪਾ ਕੇ ਸਿੱਖਾਂ ਨੂੰ ਸਾੜਿਆ ਗਿਆ ਸੀ? ਮਲਕੀਤ ਸਿਆਂ ਧਾਰਮਿਕ ਜਨੂੰਨ ਬੰਦੇ ਦੀ ਸੋਚਣ ਸ਼ਕਤੀ ਖੋਹ ਲੈਂਦਾ ਤੇ ਬੰਦਾ ਨਿਰਾ ਪਸ਼ੂ ਬਣ ਜਾਂਦੈ।

**ਮਲਕੀਤ :** ਮਾਸਟਰ ਜੀ ਤੁਸੀਂ ਸਿਆਣੇ-ਬਿਆਣੇ ਵੀ ਇਹਨਾਂ ਦੇ ਮਗਰ ਲੱਗ ਤੁਰੇ, ਦੀਪੇ ਨੂੰ ਕੁਸ਼ ਬਾਹਲ਼ੀ ਚੱਬ ਕੇ ਗੱਲ ਕਰਨੀ ਆਉਂਦੀ ਐ, ਕੋਈ ਨੀ ਪੁੱਤ ਲੱਗੂ ਪਤਾ, ਤੇਰੇ ਖੂਨ 'ਚ ਹਜੇ ਗਰਮੀ ਐ। ਹੁਣ ਜਿਹੜਾ ਤੂੰ ਮੋਢਿਆਂ ਉੱਤੋਂ ਦੀ ਥੁੱਕਦਾਂ ਨਾ! ਪੁੱਛ ਤੈਨੂੰ ਕਿਤੇ।

**ਬਖਤੌਰ :** ਕਾਹਦੇ ਪਿੱਛੇ ਗੱਲ ਨੂੰ ਵਧਾਈ ਜਾਨੇ ਆਂ। ਏਸ ਪੀੜੀ ਨੇ ਕਿਹੜਾ ਏਥੇ ਬਹਿ ਰਹਿਣਾ ਜੇ ਕੁਝ ਕਰਨਾ ਐ ਤਾਂ ਨਵੀਂ ਪੀੜੀ ਨੂੰ ਚੰਗੀ ਸਿਖਿਆ ਦਿਓ। ਜਿਵੇਂ ਆਪਣੇ ਮਾਸਟਰ ਜੀ ਐ ਇਹ ਜੁਆਕਾਂ ਨੂੰ ਦੱਸਣ ਬਈ ਰੱਬ ਕੀ ਐ? ਧਰਮ ਕੀ ਐ? ਇਹਦੀ ਲੋੜ ਕਿਉਂ ਪਈ, ਕਿਉਂ ਮਾਸਟਰ ਜੀ?

**ਮਾਸਟਰ :** ਬਿਲਕੁਲ ਠੀਕ ਐ, ਅਸੀਂ ਤਾਂ ਇਹ ਕੰਮ ਥੋਡੇ ਬਿਨਾਂ ਕਹਿਣ ਤੋਂ ਈਂ ਕਰੀ ਜਾਨੇ ਆਂ, ਚੰਗਾ ਮਲਕੀਤ ਲਿਆਂ, ਬੱਸ ਆ ਗਈ ਐਵੇ ਦਿਲ ਤੇ ਨਾ ਲਾਲੀਂ ਗੱਲ।

■



ਸਿਹਤ ਵਿਗਿਆਨ

# ਮਸਨੂਈ ਗਰਭ ਧਾਰਣ ਸੰਬੰਧੀ ਕੌੜੇ ਸੱਚ

-ਪ੍ਰੀਤਮ ਕੌਰ ਐਮ. ਐਸ. ਸੀ.

ਇਸ ਦੇਸ਼ ਵਿਚ ਬੱਚਾ ਗੋਦ ਲੈਣ ਦੇ ਰਾਹ 'ਚ ਬਹੁਤ ਸਾਰੀਆਂ ਸਮਾਜਕ ਤੇ ਧਾਰਮਿਕ ਔਕੜਾਂ ਹਨ। ਇਸੇ ਕਰਕੇ ਬਹੁਤੇ ਜੋੜੇ ਬੱਚਾ ਪ੍ਰਾਪਤ ਕਰਨ ਲਈ ਬਨਾਵਟੀ ਤਰੀਕੇ ਵਰਤ ਰਹੇ ਹਨ। ਬੇਸ਼ੱਕ ਇਹ ਤਰੀਕੇ ਮਹਿੰਗੇ ਹਨ। ਤਕਰੀਬਨ 30,000 ਰੁ. ਤੋਂ 50,000 ਰੁ. ਤੱਕ ਇਨ੍ਹਾਂ ਤਰੀਕਿਆਂ ਤੇ ਖਰਚ ਆਉਂਦਾ ਹੈ। ਇੰਨ੍ਹਾਂ ਦੇ ਮਹਿੰਗੇ ਹੋਣ ਤੋਂ ਬਿਨਾਂ ਇਨ੍ਹਾਂ ਤਰੀਕਿਆਂ 'ਚ ਕਈ ਕਮੀਆਂ ਹਨ। ਜਿਵੇਂ ਕਿ ਇਹ ਤਰੀਕੇ ਸਿਰਫ ਉਦੋਂ ਹੀ ਅਪਣਾਏ ਜਾਣ ਜਦੋਂ ਗਰਭ ਨਾ ਠਹਿਰਣ ਦੀਆਂ ਸਮੱਸਿਆਵਾਂ ਔਰਤ ਨਾਲ ਸੰਬੰਧਿਤ ਹੋਣ ਜਿਵੇਂ ਕਿ ਟਿਊਬਾਂ ਦਾ ਬੰਦ ਹੋਣਾ ਜਾਂ ਅੰਡਾ ਬਨਣ ਦੇ ਸੰਬੰਧ 'ਚ ਕੋਈ ਦੋਸ਼ ਹੋਣਾ। ਪਰ ਇਹ ਤਰੀਕੇ ਮਰਦ ਦੀ ਨਿਪੁੰਨਸਕਤਾ ਵੇਲੇ ਕੰਮ ਨਹੀਂ ਕਰਦੇ।

ਇੰਨੀ ਦਿਨੀਂ ਮਦਰਾਸ ਐਡੇਰੋਲੋਸੀ ਰੀਸਰਚ ਸੈਂਟਰ ਵਿਖੇ ਮਨੁੱਖੀ ਵੀਰਜ਼ ਨੂੰ ਜਮਾਂ ਕਰਕੇ ਠੰਡਾ ਰੱਖਕੇ (Cryopreservation) ਦਾ ਤਰੀਕਾ ਬਹੁਤ ਪ੍ਰਸਿੱਧ ਹੈ, ਜਿਸ ਰਾਹੀਂ ਮਨੁੱਖੀ ਵੀਰਜ਼ ਨੂੰ ਸੰਭਾਲ ਕੇ ਬਹੁਤ ਦੇਰ ਤੱਕ ਵਰਤਿਆ ਜਾ ਸਕਦਾ ਹੈ। ਇਸ ਤਰੀਕੇ ਨਾਲ ਮਰਦ ਦਾ ਵੀਰਜ਼ ਤਰਲ ਨਾਈਟਰੋਜਨ 'ਚ 170° C ਤਾਪਮਾਨ ਤੇ ਸੰਭਾਲੇ ਜਾਂਦੇ ਹਨ। ਇਸ ਤਰ੍ਹਾਂ ਇਹ ਵੀਰਜ਼ ਸਾਲਾਂ ਬੱਧੀ ਸੰਭਾਲੇ ਜਾ ਸਕਦੇ ਹਨ। ਠੀਕ ਸਮੇਂ ਸਿਰ, ਵਰਤਣ ਵੇਲੇ ਡਾਕਟਰ ਨੇ ਉਸ ਸੰਭਾਲੇ ਵੀਰਜ਼ ਨੂੰ ਇਕ ਮਿੰਟ ਲਈ ਨਿੱਘੇ ਪਾਣੀ 'ਚ ਰੱਖਣਾ ਹੁੰਦਾ ਹੈ ਤਾਂ ਜੋ ਸ਼ੁਕਰਾਣੂੰਆਂ 'ਚ ਫਿਰ ਜਾਨ ਕਾਰਜ਼ਸ਼ੀਲ ਹੋ ਸਕੇ।

ਡਾ. ਰਾਜਾਸ਼ੇਖਰਨ ਜਿਹੜੇ ਉੱਕਤ ਸੈਂਟਰ ਦੇ ਸੰਸਥਾਪਕ ਤੇ ਮੁਖੀ ਹਨ ਨੂੰ ਨਿਰਸੰਤਾਨ ਜੋੜਿਆਂ ਨਾਲ ਕੰਮ ਕਰਦਿਆਂ ਕਈ ਦਹਾਕੇ ਬੀਤ ਗਏ ਹਨ। ਉਨ੍ਹਾਂ ਨੇ ਆਪਣੇ ਤਜ਼ਰਬੇ 'ਚੋਂ ਇਹ ਸਿੱਟਾ ਕਢਿਆ ਕਿ 10% ਤੋਂ 15% ਜੋੜੇ ਹੀ ਨਿਰਸੰਤਾਨ ਹੁੰਦੇ ਹਨ ਅਤੇ 100 ਕੇਸਾਂ 'ਚ ਆਦਮੀਆਂ 'ਚ ਇਹ ਦੋਸ਼ 40-45 ਕੇਸਾਂ 'ਚ ਹੀ ਹੁੰਦਾ ਹੈ।

60% ਕੇਸਾਂ 'ਚ ਮਰਦਾਂ ਦਾ ਦੋਸ਼ ਠੀਕ ਕਰਨਯੋਗ ਨਹੀਂ ਹੁੰਦਾ। ਬਹੁਤ ਹੀ ਮਹੀਨ ਗੁੰਝਲਦਾਰ ਉਪਰੇਸ਼ਨ ਤਦ ਹੀ ਕੀਤੇ ਜਾਂਦੇ ਹਨ ਜਦੋਂ ਅੰਡਕੋਸ਼ਾਂ ਤੋਂ ਵੀਰਜ਼ ਨੂੰ ਲੈ ਕੇ ਜਾਣ ਦੇ ਰਾਹ 'ਚ ਕੋਈ ਰੁਕਾਵਟ ਹੋਵੇ।

ਅਜਿਹੇ ਨਿਰਸੰਤਾਨ ਜੋੜਿਆਂ ਲਈ, ਜਿੰਨਾਂ 'ਚ ਆਦਮੀ 'ਚ ਦੋਸ਼ ਹੋਵੇ, ਪਰ ਔਰਤ ਸਿਹਤਮੰਦ ਹੋਵੇ, ਉਸ ਦੀਆਂ ਟਿਊਬਾਂ 'ਚ ਕੋਈ ਰੁਕਾਵਟ ਨਾ ਹੋਵੇ ਤਾਂ ਬਨਾਵਟੀ ਤਰੀਕੇ ਰਾਹੀਂ ਆਦਮੀ ਦਾ ਵੀਰਜ਼ ਉਸਦੀ ਬੱਚੇਦਾਨੀ 'ਚ ਰੱਖ ਜਾ ਸਕਣ ਵਾਲਾ ਤਰੀਕਾ ਹੀ ਸਭ ਤੋਂ ਵਧੀਆ ਤਰੀਕਾ ਹੈ। ਕੁਦਰਤੀ ਹੀ, ਸਭ ਤੋਂ ਪਹਿਲਾਂ ਪਤੀ ਦਾ ਵੀਰਜ਼ ਵਰਤਣ ਦੀ ਹੀ ਕੋਸ਼ਿਸ਼ ਕੀਤੀ ਜਾਂਦੀ ਹੈ।

**ਖ਼ਤਰਿਆਂ ਸੰਬੰਧੀ :** ਜੇ ਅਜਿਹੇ ਜੋੜਿਆਂ 'ਚ ਆਦਮੀ ਦਾ ਦੋਸ਼ ਦੁਆਈਆਂ ਲੈਣ ਅਤੇ ਉਪਰੇਸ਼ਨ ਤੋਂ ਬਾਅਦ ਵੀ ਠੀਕ ਨਹੀਂ ਹੁੰਦਾ ਤਾਂ ਸਭ ਤੋਂ ਪਹਿਲਾਂ ਬੱਚਾਂ ਗੋਦ ਲੈਣ ਦੀ ਸਲਾਹ ਦਿੱਤੀ ਜਾਂਦੀ ਹੈ। ਉਨ੍ਹਾਂ ਨੂੰ ਇਸ ਵਿਸ਼ੇ ਤੇ ਸੋਚ ਵਿਚਾਰ ਕਰਨ ਲਈ ਦੋ ਮਹੀਨੇ ਦਾ ਸਮਾਂ ਦਿੱਤਾ ਜਾਂਦਾ ਹੈ।

ਇਸ ਉਪਰੰਤ ਬਹੁਤੇ ਜੋੜੇ, ਬਨਾਵਟੀ ਤਰਿਕਿਆਂ ਨਾਲ ਗਰਭਧਾਰਨ ਕਰਨ ਲਈ ਮਨ ਬਣਾ ਲੈਂਦੇ ਹਨ। ਪਿਛਲੇ ਇਕ ਸਾਲ ਦੌਰਾਨ 62 ਔਰਤਾਂ ਨੂੰ ਇਹ ਸਹੂਲਤ ਦਿੱਤੀ ਗਈ, ਪਰ ਚਾਰ ਦੇ ਹੀ ਗਰਭ ਠਹਿਰ ਸਕਿਆ। ਵੱਡੀ ਘਾਟ ਇਸ ਤਰੀਕੇ 'ਚ ਇਹ ਰਹੀ ਕਿ ਪਰਾਏ ਮਰਦ ਦੇ ਵਰਤੇ ਗਏ ਵੀਰਜ਼ ਦੀ ਜਾਂਚ ਪਰਖ ਨਹੀਂ ਕੀਤੀ ਗਈ ਸੀ।

ਹੁਣ ਨਵੇਂ ਤਰੀਕੇ ਨਾਲ ਵੀਰਜ਼ ਦਾ ਗੁਣ ਦੋਸ਼ ਦੇਖਿਆ ਜਾਂਦਾ ਹੈ। ਤੇ ਇਸ ਤਰੀਕੇ ਨੇ ਇਸ ਖਿੱਤੇ 'ਚ ਵੱਡੀ ਤਬਦੀਲੀ ਲਿਆਂਦੀ ਹੈ। 75% ਕੇਸਾਂ 'ਚ ਸਫਲਤਾ ਮਿਲਣ ਦੀ ਆਸ ਹੈ। ਜਦੋਂ ਔਰਤ ਦੇ ਅੰਡੇ ਪੈਦਾ ਹੋ ਚੁੱਕੇ ਹੋਣ ਤਦ ਹੀ ਇਹ ਤਰੀਕਾ ਕਾਰਗਰ ਸਿੱਧ ਹੁੰਦਾ ਹੈ। ਇਹ ਤਰੀਕਾ ਅਪਣਾਉਣ ਲਈ ਔਰਤ ਨੂੰ ਸੈਂਟਰ ਵਿਖੇ ਸਿਰਫ ਇਕ ਘੰਟਾ ਠਹਿਰਨਾ ਪੈਂਦਾ ਹੈ। ਅਤੇ ਇਸ ਦਾ ਖਰਚਾ ਇਕ ਮਹੀਨੇ 'ਚ ਦੋ ਵਾਰ ਕੋਸ਼ਿਸ਼ਾਂ ਨਾਲ ਲਗਭਗ 1500 ਰੁ. ਤੋਂ 2000 ਰੁ. ਤਕ ਆਉਂਦਾ ਹੈ। ਵੀਰਜ਼ ਦੇ ਗੁਣ ਦਾ ਨਿਰੀਖਣ ਨਾ ਹੋਣ ਦੀ ਸੂਰਤ 'ਚ ਔਰਤ ਦੀ ਬੱਚੇਦਾਨੀ ਦੇ ਅਗਲੇ ਹਿੱਸੇ 'ਚ ਇਨਫੈਕਸ਼ਨ ਅਤੇ ਟਿਊਬਾਂ ਦੇ ਬੰਦ ਹੋਣ ਵਰਗੀਆਂ ਹਾਲਤਾਂ ਪੈਦਾ ਹੋ ਜਾਂਦੀਆਂ ਹਨ ਜਿਹੜੀਆਂ ਔਰਤਾਂ ਨੂੰ ਪੱਕੇ ਤੌਰ ਤੇ ਨਿਰਸੰਤਾਨ ਕਰ ਦਿੰਦੀਆਂ ਹਨ। ਡਾ. ਰਾਜ ਸ਼ੇਖਰਨ ਆਪਣੇ ਮਰੀਜ਼ਾਂ ਨੂੰ ਚਿਤਾਵਨੀ ਦਿੰਦੇ ਹਨ ਕਿ ਗੁਣ ਨਾ ਚੈੱਕ ਕੀਤਾ ਹੋਇਆ ਵੀਰਜ਼ ਨਾ ਵਰਤਣ। ਪਰ ਜੇ ਠੀਕ ਵੀਰਜ਼ ਵਰਤਿਆ ਹੋਵੇ ਤਾਂ ਸਿਹਤਮੰਦ ਬੱਚਾ ਜਨਮਦਾ ਹੈ। ਨਿਰਸੰਤਾਨ ਜੋੜਿਆਂ ਨੂੰ ਨਿਰਾਸ਼ਤਾ 'ਚੋਂ ਕੱਢਣ ਲਈ ਸਿਰਫ ਕਰਿਓਟੈਕਨੀਕ ਹੀ ਇਕ ਆਸ ਦੀ ਚਿਣਗ ਹੈ।

- ❑ ਸੰਕਟ, ਔਕੜਾਂ ਅਤੇ ਮੁਸੀਬਤਾਂ ਮਨੁੱਖ ਦੀ ਅਜਮਾਇਸ਼ ਦਾ ਸਮਾਂ ਹੁੰਦੀਆਂ ਹਨ

  -ਥਾਮਸਪੇਨ
- ❑ ਜਦੋਂ ਕਿਸੇ ਵਿਚਾਰ, ਤਬਦੀਲੀ ਜਾਂ ਇਨਕਲਾਬ ਦਾ ਸਮਾਂ ਆ ਜਾਵੇ ਤਾਂ ਉਸਨੂੰ ਫੌਜਾਂ ਵੀ ਰੋਕ ਨਹੀਂ ਸਕਦੀਆਂ

  -ਵਿਕਟ ਹਿਊਗੋ
- ❑ ਹਰ ਝਖੜ ਹਨੇਰੀ ਪਿਛੋਂ ਚਾਨਣਾ ਸੂਰਜ ਚੜ੍ਹਦਾ ਹੈ।

  -ਐਮਰਸਨ
- ❑ ਸੰਕਟ ਸਮੇਂ ਧੀਰਜ ਕਰਨਾ ਅੱਧੀ ਲੜਾਈ ਜਿੱਤ ਲੈਣ ਦੇ ਬਰਾਬਰ ਹੈ।

  -ਅਫਲਾਤੂਨ

# ਨਾਸਤਿਕਤਾ ਦੇ ਅਰਥ

**-ਦੇਬੀ ਪ੍ਰਸ਼ਾਦ ਚਟੋਪਾਧਿਆਇ**

ਇਸ ਤੋਂ ਪਹਿਲਾਂ ਕਿ ਅਸੀ ਭਾਰਤੀ ਨਾਸਤਿਕਤਾ ਨਾਲ ਸੰਬੰਧਿਤ ਅਗਲੀ ਦਾਰਸ਼ਨਿਕ ਸਾਹਿਤ ਦਾ ਸਰਵੇਖਣ ਸ਼ੁਰੂ ਕਰੀਏ, ਇਸ ਲਈ ਸਾਨੂੰ ਉਨ੍ਹਾਂ ਅਰਥਾਂ ਬਾਰੇ ਸਪੱਸ਼ਟ ਹੋਣ ਦੀ ਲੋੜ ਹੈ ਜਿਨਾਂ ਵਿਚ ਨਾਸਤਿਕ ਸ਼ਬਦ ਦੀ ਵਰਤੋਂ ਹਥਲੇ ਵਿਚਾਰ ਵਟਾਂਦਰੇ ਲਈ ਕੀਤੀ ਜਾਣੀ ਹੈ। ਜਦੋਂ ਕਿ ਅਸੀਂ ਭਾਰਤੀ ਫਿਲਾਸਫਰਾਂ ਦੀ ਬਹੁਗਿਣਤੀ ਦੀ ਨਾਸਤਿਕਤਾ ਵਿਚ ਨਿਹਚਾ ਹੋਣ ਦੀ ਗੱਲ ਕਰਦੇ ਹਾਂ।

ਇਤਿਹਾਸਕ ਤੌਰ ਤੇ, ਨਾਸਤਿਕ ਸ਼ਬਦ ਭਿੰਨ ਭਿੰਨ ਅਰਥਾਂ ਅਤੇ ਹਰ ਤਰ੍ਹਾਂ ਦੇ ਸੰਦਰਭ ਵਿਚ ਵਰਤਿਆ ਗਿਆ ਹੈ। ਰੋਮਨਾਂ ਨੇ ਪਹਿਲੇ ਈਸਾਈਆਂ ਨੂੰ ਨਾਸਤਿਕ ਗਰਦਾਨ ਕੇ ਤੰਗ ਕੀਤਾ, ਇਸ ਲਈ ਨਹੀਂ ਕਿ ਉਨ੍ਹਾਂ ਦਾ ਰੱਬ ਵਿਚ ਯਕੀਨ ਨਹੀਂ ਸੀ, ਬਲਕਿ ਇਸ ਲਈ ਕਿ ਉਨ੍ਹਾਂ ਨੇ ਰਾਜਕੀ ਧਰਮ ਵੱਲ ਵਫ਼ਾਦਾਰੀ ਤੋਂ ਇਨਕਾਰ ਕੀਤਾ। ਅਨਕੈਸਾਗੋਰਸ ਉਤੋਂ ਨਾਸਤਿਕਤਾ ਦਾ ਦੋਸ਼ ਲਾਇਆ, ਕਿਉਂਕਿ ਉਹ ਸੂਰਜ ਨੂੰ ਇਕ ਪਦਾਰਥਕ ਪੁੰਜ ਖਿਆਲ ਕਰਦਾ ਸੀ। ਪ੍ਰੋਟਾਗੋਰਸ ਨੂੰ ਏਥਨਜ਼ 'ਚੋਂ ਦੇਸ਼ ਨਿਕਾਲਾ ਦਿੱਤਾ, ਕਿਉਂਕਿ ਉਸ ਦੀ ਧਾਰਣਾਂ ਸੀ ਕਿ ਉਹ ਦੇਵਤਿਆਂ ਬਾਰੇ ਕੁਝ ਨਹੀਂ ਸੀ ਜਾਣਦਾ : ਵਿਸ਼ਾ ਔਖਾ ਹੈ ਅਤੇ ਜ਼ਿੰਦਗੀ ਬੜੀ ਛੋਟੀ। ਨਾਸਤਿਕਤਾ ਉਨ੍ਹਾਂ ਦੋਸ਼ਾਂ ਵਿਚੋਂ ਇਕ ਸੀ, ਜਿਸ ਕਾਰਣ ਸੁਕਰਾਤ ਨੂੰ ਸ਼ਹਾਦਤ ਦੇਣੀ ਪਈ। ਅਰਸਤੂ ਤੇ ਵੀ ਅਜਿਹੀ ਹੀ ਦੋਸ਼ ਲੱਗੇ ਸਨ। ਐਪੀਕਿਊਰਸ ਦਾ ਮਸਲਾ ਇਸ ਪੱਖੋਂ ਵਿਲੱਖਣ ਹੈ। ਫਰਿੰਗਟਨ ਕਹਿੰਦਾ ਹੈ ਕਿ ਅਸਲ ਵਿਚ ਇਹ ਸਾਰੇ ਦੇਵਤਿਆਂ ਦੀ ਹੋਂਦ ਵਿਚ ਯਕੀਨ ਕਰਦੇ ਸਨ, ਬਿਲਕੁਲ ਉਸੇ ਤਰ੍ਹਾਂ ਜਿਵੇਂ ਉਨ੍ਹਾਂ ਦਾ ਦੂਜੀਆਂ ਪਦਾਰਥਕ ਵਸਤਾਂ ਦੀ ਹੋਂਦ ਬਾਰੇ ਯਕੀਨ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਉਹ ਉਨ੍ਹਾਂ ਦੇ ਸਾਖਸ਼ਾਤ ਦਰਸ਼ਨ ਕਰਦੇ ਸਨ, ਫਿਰ ਵੀ ਉਨ੍ਹਾਂ ਨੂੰ ਕੱਟੜ ਨਾਸਤਕ ਕਹਿ ਕੇ ਕਿਉਂ ਭੰਡਿਆ ਗਿਆ? ਫਰਿੰਗਟਨ ਜੁਆਬ ਦਿੰਦਾ ਹੈ ਜਦੋਂ ਪੁਰਾਣੇ ਲੇਖਕ, ਉਦਾਹਰਣ ਵਜੋਂ ਮਿਸਰੋ ਤੇ ਪਲੂਦਾਰਚ-ਐਪੀਕਿਊਰਸ ਤੇ ਉਸਦੇ ਚੇਲਿਆਂ ਤੇ ਨਾਸਤਕ ਹੋਣ ਦਾ ਦੋਸ਼ ਇਸ ਲਈ ਨਹੀਂ ਲਾਉਂਦੇ ਕਿ ਉਹ ਐਪੀਕਿਊਰਸ ਦੇ ਧਰਮਸ਼ਾਸਤਰ ਤੋਂ ਅਨਜਾਣ ਸਨ, ਬਲਕਿ ਇਸ ਲਈ ਕਿ ਉਹ ਐਪੀਕਿਊਰੀਅਨ ਧਰਮ ਉਹ ਕੁਝ ਨਹੀਂ ਸੀ ਕਰਦਾ ਸੀ, ਜੋ ਉਨ੍ਹਾਂ ਮੁਤਾਬਕ ਧਰਮ ਦਾ ਜ਼ਰੂਰੀ ਕਾਰਜ਼ ਹੈ। ਇਉਂ ਜਾਪਦਾ ਹੈ ਕਿ ਐਪੀਕਿਊਰਵਾਦ ਇਕ ਕਾਰਜਮੁਖੀ ਪ੍ਰਚਾਰਕ ਮੱਤ ਸੀ ਜਿਸਦਾ ਸਿੱਧਾ ਨਿਸ਼ਾਨਾ ਧਰਮ ਦੇ ਉਸ ਪੱਖ ਤੇ ਹਮਲਾ ਕਰਨਾ ਸੀ, ਜੋ ਪੱਖ ਰਾਜ ਦੀਆਂ ਨਜ਼ਰਾਂ ਵਿਚ ਪ੍ਰਚਾਰਨ ਤੇ ਪ੍ਰਸਾਰਨ ਯੋਗ ਸੀ।

ਆਧੁਨਿਕ ਯੂਰਪ ਵਿਚ ਵੀ ਸ਼ਬਦ ਨਾਸਤਿਕਤਾ ਨੂੰ ਅੰਨ੍ਹੇਵਾਹ ਵਰਤਿਆ ਜਾਂਦਾ ਹੈ ਅਤੇ ਰੱਬ ਦੇ ਪਵਿੱਤਰ ਉਪਾਸ਼ਕਾਂ ਨੂੰ ਵੀ ਨਹੀਂ ਬਖਸ਼ਿਆ ਜਾਂਦਾ। ਉਦਾਹਰਣ ਵਜੋਂ ਦੇਸ ਕਾਰਤੇ ਰੱਬ ਦੀ ਹੋਂਦ ਬਾਰੇ ਸਵਿਸਥਾਰ-ਪ੍ਰਾਭੌਤਿਕ ਸਬੂਤ ਪੇਸ਼ ਕਰਦਾ ਹੈ। ਆਪਣੇ ਨਿੱਜੀ ਭਗਤੀ ਭਾਵ ਕਾਰਣ Analytical Geometry ਦੀ ਖੋਜ ਉਪਰੰਤ ਉਸਨੇ Virgin of Lorreto ਦੇ ਮੰਦਰ ਵਿਚ ਸ਼ੁਕਰਾਨਾ ਯਾਤਾਰਾ ਕੀਤੀ ਫੇਰ ਵੀ ਆਕਸਫੋਰਡ ਦੇ ਬਿਸ਼ਪ ਸੈਮੂਅਲ ਪਾਰਕਰ ਨੇ ਐਲਾਨ ਕੀਤਾ ਕਿ ਦੇਸ ਕਾਰਤੇ, ਸਮੇਤ ਗੇਸੈਂਡੀ ਅਤੇ ਹਾਬਸਦੇ ਸਮੇਂ ਦੇ ਬਹੁਤ ਹੀ ਖਤਰਨਾਕ ਨਾਸਤਿਕਾਂ ਵਿਚੋਂ ਇਕ ਹੈ। ਇਹ ਜਾਣੀ ਪਛਾਣੀ ਗੱਲ ਹੈ ਕਿ ਰੱਬ ਤੋਂ ਉਤੇਜਿਤ ਸਪਾਈਨੋਜ਼ਾਂ ਨੂੰ ਵੀ ਉਸਦੀ ਨਾਸਤਿਕਤਾ ਕਰਕੇ ਭਾਈਚਾਰੇ 'ਚੋਂ ਛਿਏ ਨੂੰ ਆਪਣੀ ਨੌਕਰੀ ਤੋਂ ਹੱਥ ਧੋਣੇ ਪਏ। ਬੇਸ਼ੱਕ ਇਲਹਾਮ ਦੇ ਹੱਕ ਵਿਚ ਉਹ ਪਹਿਲਾਂ ਹੀ ਦਲੀਲਾਂ ਦੇ ਚੁੱਕਾ ਸੀ।

ਜ਼ਿਆਦਾ ਉਦਾਹਰਣਾਂ ਦੀ ਲੋੜ ਨਹੀਂ। ਇਹ ਪਹਿਲਾਂ ਹੀ ਸਪਸ਼ਟ ਹੋ ਗਿਆ ਹੈ ਕਿ ਯੂਰਪੀਨ ਇਤਿਹਾਸ ਵਿਚ ਨਾਸਤਿਕਤਾ ਦਾ ਦੋਸ਼ ਧੜੇਬੰਦਕ ਲੜਾਈ ਕਾਰਣ, ਵਿਰੋਧੀਆਂ ਨੂੰ ਖੂੰਜੇ ਲਾਉਣ ਲਈ ਅਨ੍ਹੇਵਾਹ ਵਰਤਿਆ ਗਿਆ। ਸਿੱਟਾ ਇਹ ਨਿਕਲਿਆ ਕਿ ਸ਼ਬਦ ਨਾਸਤਿਕਤਾਂ ਨੂੰ ਇਸ ਦੀ ਸਹੀ ਮਹੱਤਤਾ ਤੋਂ ਵਿਰਵਿਆ ਕਰ ਦਿੱਤਾ ਗਿਆ।

ਖੁਸ਼ਕਿਸਮਤੀ ਨਾਲ ਭਾਰਤੀ ਫਲਸਫੇ ਦੇ ਖੇਤਰ ਵਿਚ ਅਜਿਹਾ ਰੋਲਾ-ਘਚੋਲਾ ਨਹੀਂ। ਇਹ ਨਹੀਂ ਕਿ ਇਥੇ ਭਾਰਤੀਆਂ ਵਿਚ ਜਥੇਬੰਦਕ ਵਿਰੋਧਤਾਈਆਂ ਅਤੇ ਧੜੇਬੰਦਕ ਦੁਸ਼ਮਣੀਆਂ ਨਹੀਂ ਮਿਲਦੀਆਂ। ਇਹ ਅਸਲ ਵਿਚ ਬਹੁਤ ਤਿੱਖੀਆਂ ਅਤੇ ਕੁੜੱਤਣ ਭਰੀਆਂ ਸਨ। ਪਰ ਭਾਰਤੀ ਚਿੰਤਕਾਂ ਕੋਲ, ਰੱਬ ਵਿਚ ਵਿਸ਼ਵਾਸ਼ ਜਾਂ ਬੇਵਿਸ਼ਵਾਸ਼ ਦੇ ਸੁਆਲ ਨੂੰ ਰੱਲਗੱਡ ਕਰਨ ਤੋਂ ਬਿਨ੍ਹਾਂ, ਇਸ ਨੂੰ ਵਿਅਕਤ ਕਰਨ ਦੇ ਹੋਰ ਰਾਹ ਸਨ। ਇਸ ਲਈ ਉਦਾਹਰਣ ਵਜੋਂ, ਵੈਦਿਕ ਪ੍ਰੰਪਰਾ ਦੇ ਸ਼ਰਧਾਲੂ ਆਪਣੇ ਆਪ ਨੂੰ ਆਸਤਿਕ ਕਹਿੰਦੇ ਸਨ ਅਤੇ ਵਿਰੋਧੀਆਂ ਨੂੰ ਨਾਸਤਿਕ ਕਹਿ ਕੇ ਨਿੰਦਿਆ।

ਵੇਦਾਂ ਦੀ ਪ੍ਰਭੁਸਤਾ ਮੰਨਣ ਵਾਲਾ ਆਸਤਿਕ ਅਤੇ ਇਨਾਂ ਤੋਂ ਨਾਬਰ ਨਾਸਤਿਕ ਸੀ। ਰੱਬ ਵਿਚ ਵਿਸ਼ਵਾਸ ਜਾਂ ਬੇਵਿਸ਼ਵਾਸ਼ੀ ਇਕ ਬਿਲਕੁੱਲ ਵੱਖਰਾ ਮੁੱਦਾ ਸੀ। ਪੂਰਵ ਮੀਮਾਂਸਾ ਫਿਲਾਸਫੀ ਦਾ ਇਕ ਆਮ ਉਦਾਹਰਣ ਦੇ ਤੌਰ ਤੇ ਹਵਾਲਾ ਦਿੱਤਾ ਜਾਂਦਾ ਹੈ ਕਿ ਕਿਵੇਂ ਰੱਬ ਦਾ ਮੁਕੰਮਲ ਅਸਵੀਕਾਰ, ਵੈਦਿਕ ਸਨਾਤਨੀ ਮੱਤ ਦੇ ਆਸਤਿਕ ਨੁਕਤਾ ਨਜ਼ਰ ਨਾਲ ਕਿੰਨੀ ਕਮਾਲ ਨਾਲ ਜੋੜਿਆ ਜਾਂਦਾ ਹੈ। ਇਸਦੇ ਉਲਟ ਬਿਨਾਂ ਕਿਸੇ ਵੱਡੀ ਫਲਸਫਈ ਮਹੱਤਤਾ ਦੇ-ਅਤੇ ਪਸ਼ੂਪਤੀ ਨੇ ਆਮ ਜਾਣੇ ਜਾਂਦੇ ਹਰਮਨਪਿਆਰੇ ਈਸ਼ਵਰਵਾਦੀ ਮੱਤਾਂ ਦੀ ਪ੍ਰਤੀਨਿਧਤਾ ਕੀਤੀ। ਫਿਰ ਵੀ, ਜਾਹਰਾ ਤੌਰ ਤੇ ਵੈਦਿਕ ਹੁਕਮਨਾਮਿਆਂ ਵਲ ਉਦਾਸੀਨਤਾ ਜਾਂ ਊਣੇ ਸਤਿਕਾਰ ਕਾਰਣ ਭਾਰਤੀ ਕਾਨੂੰਨਦਾਨਾਂ, ਜਿਹੜੇ ਵੈਦਿਕ ਕੱਟੜਤਾ ਦੇ ਬੇਰਹਿਮ ਹਮੈਤੀ ਸਨ ਨੇ ਕਿਹਾ ਕਿ-ਜਾਂ ਪਸ਼ੂਪਾਤੀ ਦੀ ਛੁਹ ਵੀ ਪਾਪ ਹੈ। ਇਕ ਗੰਦਾਪਣ ਜਿਹੜਾ ਕੇਵਲ ਮਰਿਆਦਾਪੂਰਣ ਇਸ਼ਨਾਨ ਨਾਲ ਹੀ ਧੋਤਾ ਜਾ ਸਕਦਾ ਹੈ। ਇਹ ਦਸਦਾ ਹੈ ਕਿ ਧੜੇਬੰਦਕ ਦੁਸ਼ਮਣੀ ਜਿਥੋਂ ਤਕ ਜਾ ਸਕਦੀ ਹੈ। ਇਸ ਦੇ ਨਾਲ ਹੀ ਇਹ ਵੀ ਪਤਾ ਲਗਦਾ ਹੈ ਕਿ ਕਿਵੇਂ ਰੱਬ ਵਿਚ ਵਿਸ਼ਵਾਸ਼ ਜਾਂ ਅਵਿਸ਼ਵਾਸ਼ ਦੇ ਸੁਆਲ ਨੂੰ ਆਪਸ ਵਿਚ ਰਲਣ ਨਹੀਂ ਸੀ ਦਿੱਤਾ ਜਾਂਦਾ।

ਬੋਧੀਆਂ ਨੇ ਵੀ ਅਜਿਹੀ ਹੀ ਸੰਕੀਰਣਤਾ ਦਾ ਮੁਜ਼ਾਹਰਾ



ਕੀਤਾ, ਜਿੰਨਾਂ ਨੇ ਦੂਸਰਿਆਂ ਨੂੰ ਤੀਰਥਕ ਅਤੇ ਬਾਹੀਆ ਕਰਕੇ ਭੰਡਿਆ, ਜਿੰਨਾ ਦਾ ਮਤਲਬ ਕਾਫਰ ਜਾਂ ਬਾਹਰਲੇ ਤੋਂ ਹੈ, ਜੋ ਬੁੱਧ ਨੂੰ ਨਹੀਂ ਮੰਨਦੇ। ਬੁੱਧਇਜ਼ਮ ਦੇ ਆਵਦੇ ਇਤਿਹਾਸ 'ਚ, ਇਸ ਮੱਤ ਦੇ ਬਾਅਦ ਦੇ ਪ੍ਰਤੀਨਿਧਾਂ ਨੇ ਆਪਣੇ ਆਪ ਨੂੰ ਮਹਾਂਯਾਨ ਜਾਂ ਮਹਾਨ ਚੱਕਰ ਦੇ ਅਨੁਯਾਈ ਮੰਨਿਆ। ਉਨ੍ਹਾਂ ਨੇ ਇਹ ਨਾਹਰੇ ਪਹਿਲੇ ਬੋਧੀਆਂ ਨੂੰ ਨਿੰਦਣ ਲਏ ਘੜੇ ਸਨ, ਜਿੰਨਾਂ ਨੂੰ ਹਿਨਾਯਾਨ ਜਾਂ ਹੇਠਲੇ ਚੱਕਰਵਾਲੇ ਆਖਿਆ। ਬੋਧੀਆਂ ਵਿਚਲੀ ਸੰਪਰਦਾਇਕਤਾ ਦੀ ਇਹ ਇਕ ਉਦਾਹਰਣ ਹੈ ਫਿਰ ਵੀ ਆਪਣੇ ਪੂਰੇ ਇਤਿਹਾਸ ਵਿਚ, ਜਿਥੋਂ ਤਕ ਫਲਸਫਈ ਨਿਹਚੇ ਦਾ ਸੰਬੰਧ ਹੈ, ਬੁਧਇਜ਼ਮ ਨੇ ਪੂਰੀ ਤਰ੍ਹਾਂ ਨਾਸਤਿਕ ਨਜ਼ਰੀਆ ਕਾਇਮ ਰੱਖਿਆ।

ਇਥੇ ਭਾਰਤੀ ਚਿੰਤਕਾਂ 'ਚ ਧੜੇਬੰਦਕ ਦੁਸ਼ਮਣੀ ਦੀ ਕੋਈ ਘਾਟ ਨਹੀਂ ਸੀ। ਇਸ ਲਈ ਉਨ੍ਹਾਂ ਨੇ ਬੇਦਰੇਗ ਤੌਰ ਤੇ ਆਪਣੇ ਵਿਰੋਧੀਆਂ ਨੂੰ ਕੱਟਣ ਲਈ, ਨਾਸਤਿਕਤਾ ਦੇ ਦੋਸ਼ ਨੂੰ ਇਕ ਡਾਂਗ ਵਾਂਗ ਨਹੀਂ ਵਰਤਿਆਂ। ਇਸ ਦੇ ਉਲਟ ਉਨ੍ਹਾਂ ਲਈ ਆਸਤਿਕਤਾ ਤੇ ਨਾਸਤਿਕਤਾ ਸਪਸ਼ਟ ਤਿੱਖੀਆਂ ਫਲਸਫਈ ਪੁਜ਼ੀਸਨਾਂ ਸਨ। ਪਹਿਲੀਆਂ ਲਈ ਭਾਰਤੀ ਸ਼ਬਦ ਈਸ਼ਵਰਵੜਾ ਜਾਂ ਰੱਬ ਦਾ ਸਿਧਾਂਤ ਹੈ। ਇਹ ਦੁਨੀਆਂ ਦੇ ਇਕ ਸਰਬਵਿਆਪਕ ਤੇ ਸਰਬਸ਼ਕਤੀਮਾਨ ਸਿਰਜਕ ਤੇ ਨੈਤਿਕ ਸੰਚਾਲਕ ਦੀ ਵਿਸ਼ੇਸ਼ ਧਾਰਨਾ ਹੈ ਅਤੇ ਨਾਸਤਿਕਤਾ ਲਈ ਭਾਰਤੀ ਸ਼ਬਦ ਨਿਰਈਸ਼ਵਰਵੜਾ ਹੈ ਜੋ ਪੂਰੀ ਤਰ੍ਹਾਂ ਇਸ ਧਾਰਨਾ ਨੂੰ ਅਸ਼ਵੀਕਾਰ ਕਰਦਾ ਹੈ।

ਇਸ ਲਈ ਆਸਤਿਕਤਾ ਅਤੇ ਨਾਸਕਿਤਾ ਸ਼ਬਦਾਂ ਦੀ ਵਰਤੋਂ ਭਾਰਤੀ ਫਿਲਾਸਫਰਾਂ ਵਲੋਂ ਹੋਰ ਕਿਸੇ ਵੀ ਅਰਥਾਂ ਵਿਚ ਨਹੀਂ ਲਈ ਜਾਏਗੀ ਅਤੇ ਨਾ ਹੀ ਉਨ੍ਹਾਂ ਦੇ ਨਜ਼ਰੀਏ ਤੋਂ ਸ਼ਬਦ 'ਰੱਬ' ਨੂੰ ਹੋਰ ਕਿਸੇ ਅਰਥ ਵਿਚ ਵਰਤਣ ਦੀ ਆਗਿਆ ਹੋਵੇਗੀ। ਸੋ, ਸੰਖੇਪ ਵਿਚ ਭਾਰਤੀ ਸੰਦਰਭ ਵਿਚ, ਰੱਬ ਦਾ ਪੱਕਾ ਅਰਥ-ਦੁਨੀਆਂ ਦੇ ਸਿਰਜਕ ਅਤੇ ਨੈਤਿਕ ਸੰਚਾਲਕ ਅਤੇ ਆਸਤਿਕਤਾ ਇਸਨੂੰ ਸਵੀਕਾਰ ਕਰ ਲੈਣ ਵਿਚ ਹੈ।

ਇਸ ਲਈ ਠੀਕ ਠੀਕ ਅਰਥਾਂ ਵਿਚ, ਭਾਰਤੀ ਫਿਲਾਸਫਰਾਂ ਦੀ ਬਹੁਗਿਣਤੀ ਨਾਸਤਿਕ ਸੀ। ਉਨ੍ਹਾਂ ਲਈ ਰੱਬ ਇਕ ਵਹਿਮ ਸੀ, ਇਕ ਖਾਲੀ ਧਾਰਨਾ ਅਤੇ ਖੁੰਝੇ ਹੋਏ ਸਤਿਕਾਰ ਦੀ ਵਸਤੂ।

ਇੱਥੇ ਇਕ ਉਦਾਹਰਣ ਕਾਫੀ ਹੋਵੇਗੀ ਕਿ ਭਾਰਤੀ ਫਿਲਾਸਫਰਾਂ ਦੀ ਬਹੁਗਿਣਤੀ ਰੱਬ ਬਾਰੇ ਕਿੰਨੀ ਵਿਅੰਗਾਤਮਕ ਸੀ। ਆਸਤਿਕਾਂ ਨੇ ਰੱਬ ਨੂੰ ਵੱਡੇ ਵੱਡੇ ਵਿਸ਼ਲੇਸ਼ਣਾਂ ਨਾਲ ਵਡਿਆਇਆ, ਜਿਵੇਂ ਸਰਬਵਿਆਪਕ ਸ਼ਰਬਸ਼ਕਤੀਮਾਨ, ਸਦੀਵੀ ਆਦਿ। ਇਕ ਪ੍ਰਸਿੱਧ ਜੈਨ ਫਿਲਾਸਫਰ ਅਨੁਸਾਰ ਇਹ ਫਜ਼ੂਲ ਸੀ। ਅਸਲ ਵਿਚ ਏਨਾ ਫਜ਼ੂਲ ਜਿੰਨਾ ਕਿਸੇ ਨਿਪੁੰਸਕ ਬੰਦੇ ਨੂੰ ਕਵਾਰੀ ਕੰਨਿਆ ਭੇਟ ਕਰਨ ਦੀ ਗੱਲ। ਅਜਿਹੇ ਵੱਡੇ ਵੱਡੇ ਵਿਸ਼ਲੇਸ਼ਣਾਂ ਦਾ ਹੋਂਦਰਹਿਤ ਰੱਬ ਲਈ ਕੋਈ ਮਹੱਤਵ ਨਹੀਂ ਉਵੇਂ ਜਿਵੇਂ ਕਾਮੁਕ ਤੌਰ ਤੇ ਅਪਹਾਜ ਬੰਦੇ ਲਈ ਨੌਜਵਾਨ ਯੁਵਤੀ ਦਾ ਹੁਸਨ।

ਇਹ ਗੱਲ ਕਰਨ ਦਾ ਇਕ ਢੰਗ ਸੀ ਕਿ ਰੱਬ ਸਿਰਫ ਇਕ ਵਹਿਮ ਹੈ। ਪਰ ਇਸਦਾ ਮਤਲਬ ਇਹ ਨਹੀਂ ਕਿ ਅਜਿਹਾ ਸਿੱਧ ਕਰਨ ਲਈ ਉਤਾਰੂ ਭਾਰਤੀ ਫਿਲਾਸਫਰ ਹਰ ਤਰ੍ਹਾਂ ਦੇ ਵਹਿਮ ਭਰਮ ਤੋਂ ਮੁਕਤ ਸਨ। ਜਾਂ ਉਹ ਉਨ੍ਹਾਂ ਸਿੱਟਿਆਂ ਨੂੰ ਕਬੂਲਣ ਲਈ ਤਿਆਰ ਸਨ। ਜਿੰਨਾਂ ਨੂੰ ਨਾਸਤਿਕਤਾ ਵਿਗਿਆਨਕ ਤੌਰ ਤੇ ਅੱਗੇ ਲਿਆਉਂਦੀ ਹੈ। ਇਸ ਦੇ ਉਲਟ, ਭਾਰਤੀ ਦਰਸ਼ਨ ਵਿਚਲੇ ਕੁਝ ਪੱਕੇ ਨਾਸਤਿਕ ਦੂਸਰੇ ਸ਼ਰਧਾਪੂਰਬਕ ਵਹਿਮਾਂ ਦੇ ਕੱਟੜ ਰਾਖੇ ਸਨ। ਅਸੀਂ ਪਹਿਲਾਂ ਹੀ ਦੇਖ ਚੁੱਕੇ ਹਾਂ ਕਿ ਭਾਰਤੀ ਨਾਸਕਿਤਾ ਦੀ ਇਹ ਮੁੱਖ ਕਮਜ਼ੋਰੀ ਸੀ। ਪਰ ਮੈਂ ਇਹ ਦਲੀਲ ਵੀ ਦੇ ਚੁੱਕਾ ਹਾਂ ਕਿ ਇਸ ਨਾਲ ਸਾਨੂੰ ਭਾਰਤੀ ਨਾਸਤਿਕ ਦੀ ਅਸਲੀ ਤਾਕਤ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ। ਜਦੋਂ ਉਨ੍ਹਾਂ ਨੇ ਰੱਬ ਦੇ ਸੰਕਲਪ ਨੂੰ ਫਲਸਫੀ ਤੌਰ ਤੇ ਲਿਆ, ਭਾਰਤੀ ਨਾਸਕਿਤਾ ਨੇ ਆਪਣੇ ਦੂਸਰੇ ਵਿਸ਼ਵਾਸਾਂ ਦੇ ਹੁੰਦਿਆਂ ਸੁੰਦਿਆਂ, ਇਸ ਨੂੰ ਪੂਰੀ ਦਾਰਸ਼ਨਿਕ ਗੰਭੀਰਤਾ ਨਾਲ ਰੱਦ ਕੀਤਾ। ਉਨ੍ਹਾਂ ਨੇ, ਇਹ ਸਿੱਧ ਕਰਨ ਲਈ, ਕਈ ਵਾਰ ਉੱਚੀ ਦਾਰਸ਼ਨਿਕ ਤਾਰਕਿਕ ਪ੍ਰਤਿਭਾ ਦਾ ਮੁਜ਼ਾਹਰਾ ਕੀਤਾ ਕਿ ਰੱਬ ਦਾ ਸੰਕਲਪ ਇਕ ਨਿਰਾਧਾਰ ਧਾਰਨਾ ਹੈ, ਕਿ ਕਿਵੇਂ ਅਣਸੁਲਝੀਆਂ ਵਿਰੋਧਤਾਈਆਂ ਨਾਲ ਪਰੁੰਨਿਆ ਹੋਇਆ ਹੈ। ਭਾਵੇਂ ਉਨ੍ਹਾਂ ਦੀ ਆਵਦੀ ਨਾਸਤਿਕਤਾ ਤੇ ਦੂਸਰੇ ਵਿਸ਼ਵਾਸ਼ਾਂ ਵਿਚਲੀਆਂ ਵਿਰੋਧਤਾਈਆਂ ਦਾ ਸੁਭਾ ਕੁਝ ਵੀ ਰਿਹਾ ਹੋਵੇ।

ਇਸ ਤੋਂ ਇਹ ਸਿੱਟਾ ਨਿਕਲਦਾ ਹੈ, ਕਿ ਭਾਰਤੀ ਫਿਲਾਸਫਰਾਂ ਦੀ ਨਾਸਤਿਕਤਾ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਤਸੱਲੀਬਖਸ਼ ਨਹੀਂ ਸੀ। ਦਾਰਸ਼ਨਿਕ ਤੌਰ ਤੇ ਉਹ ਸਾਰੇ ਇਕਸਾਰ ਪਦਾਰਥਵਾਦੀ ਨਹੀਂ ਸਨ। ਜਿਸਦੇ ´ ਕੱਲੇ ਆਸਰੇ ਨਾਸਤਿਕਤਾ ਨੂੰ ਪੂਰੀ ਤਰ੍ਹਾਂ ਸਥਾਪਤ ਕੀਤਾ ਜਾ ਸਕਦਾ। ਪੁਰਾਤਨ ਤੇ ਮੱਧਕਾਲੀ ਭਾਰਤੀ ਪਦਾਰਥਵਾਦੀਆਂ ਦਾ ਪਦਾਰਥਵਾਦ ਵੀ ਮੁਕਾਬਲਤਨ ਮਾਦੇ ਦੇ ਅਣਵਿਕਸਤ ਸਿਧਾਂਤ ਤੇ ਨਿਰਭਰ ਕਰਦਾ ਸੀ। ਸਿੱਟੇ ਵਜੋਂ, ਉਨ੍ਹਾਂ ਨੂੰ ਇਹ ਅਹਿਸਾਸ ਨਹੀਂ ਸੀ ਕਿ ਅੰਤਮ ਤੌਰ ਤੇ ਰੱਬ ਵਿਚ ਵਿਸ਼ਵਾਸ਼ ਦਾ ਸਮਾਜਕ ਆਧਾਰ ਹੈ ਅਤੇ ਇਸਦਾ ਖਾਤਮਾ ਸਿਰਫ ਇਕੱਲੀਆਂ ਦਲੀਲਾਂ ਨਾਲ ਨਹੀਂ ਕੀਤਾ ਜਾ ਸਕਦਾ। ਜਿਵੇਂ ਮਾਰਕਸ ਦੱਸਦਾ ਹੈ, ਕਿ ਸਮਾਜਕ ਇਨਕਲਾਬ ਤੋਂ ਘੱਟ ਕੋਈ ਵੀ ਚੀਜ਼ ਮਨੁੱਖਤਾ ਨੂੰ ਰੱਬ ਦੀ ਤਾਂਘ ਤੋਂ ਮੁਕਤ ਨਹੀਂ ਕਰ ਸਕਦੀ।

ਹਾਲ ਦੀ ਘੜੀ ਨੁਕਤਾ ਇੰਨਾ ਹੈ ਕਿ ਪੁਰਾਤਨ ਤੇ ਮੱਧਕਾਲੀ ਭਾਰਤ ਵਿਚ ਨਾਸਤਿਕਤਾ ਨੂੰ ਵਿਗਿਆਨਕ ਨੁਕਤਾ ਨਜ਼ਰ ਤੋਂ, ਤਸੱਲੀਬਖਸ਼ ਹੋਣ ਦੀ ਮੰਗ ਕਰਨਾ ਇਤਿਹਾਸਕ ਭੁੱਲ ਹੋਵੇਗੀ। ਇਹ ਮੰਨੀ ਹੋਈ ਗੱਲ ਹੈ। ਕਿ ਲਾ ਮੈਤਰੇ, ਹੌਲਬਾਖ, ਫਿਊਰਬਾਖ ਦੀ ਨਾਸਤਿਕਤਾ ਵੀ, ਮੁਕਾਬਲਤਨ ਵੱਧ ਵਿਕਸਿਤ ਵਿਗਿਆਨ ਗਿਆਨ ਦਾ ਲਾਹਾ ਹੋਣ ਦੇ ਬਾਵਜੂਦ, ਵਿਗਿਆਨਕ ਸਾਮਾਜਵਾਦ ਦੇ ਬਾਨੀਆਂ ਨੇ ਆਪਣੇ ਪੂਰਵਜਾਂ ਦੁਆਰਾ ਦਿੱਤੀਆਂ ਨਾਸਤਿਕਤਾ ਸੰਬੰਧੀ ਦਲੀਲਾਂ ਦੀ ਮਹੱਤਤਾ ਨੂੰ ਨਜ਼ਰਅੰਦਾਜ਼ ਨਹੀਂ ਕੀਤਾ। ਇਸ ਲਈ ਪੁਰਾਤਨ ਤੇ ਮੱਧਕਾਲੀ ਫਿਲਾਸਫਰਾਂ ਦੀਆਂ ਨਾਸਤਿਕੀ ਦਲੀਲਾਂ ਦੀ ਮਹੱਤਤਾ ਨੂੰ ਛੁਟਿਆਣਾ, ਭਾਰਤੀ ਸਮਾਜਵਾਦੀਆਂ ਲਈ ਗਲਤ ਹੋਵੇਗਾ। ਸਭਿਆਚਾਰਕ ਵਿਰਸੇ ਦੇ ਸੁਆਲ ਨੂੰ ਪਾਸੇ ਰਖਦਿਆਂ, ਇਕ ਗੱਲ ਯਕੀਨੀ ਹੈ, ਜੋ ਅਸੀਂ ਪੂਰੀ ਤਰ੍ਹਾਂ ਪਿਛੋਂ ਜਾ ਕੇ ਦੇਖਾਂਗੇ ਕਿ ਕਿਵੇਂ ਭਾਰਤੀ ਚਿੰਤਕਾਂ ਨੇ ਰੱਬ ਦੀ ਧਾਰਨਾ ਦੇ ਖਿਲਾਫ਼ ਕਿੰਨੇ ਅਤੇ ਅੱਤ ਦੇ ਮਹੱਤਵਪੂਰਣ ਦਾਰਸ਼ਨਿਕ ਵਿਚਾਰ ਦਿੱਤੇ ਹਨ। ਤਰਕ ਦੇ ਨਜ਼ਰੀਏ ਤੋਂ ਸਦੀਆਂ ਬੀਤਣ ਦੇ ਬਾਵਜੂਦ ਸੀ ਇਹ ਵਿਚਾਰ ਅਪ੍ਰਭਾਵਿਤ ਰਹੇ ਹਨ।

-ਅਨੁ. ਅ.ਗੋਂਦਾਰਾ

# ਬਚਨੋ ਦਾ ਭੂਤ

-ਡਾ. ਰਾਜਿੰਦਰ ਪਾਲ ਸਿੰਘ

1. ਮਨਜੀਤ ਕੌਰ-ਕੁੜੀ-ਨੂੰਹ-ਉਮਰ 25 ਸਾਲ-ਸੂਟ (ਕਮੀਜ਼, ਸਲਵਾਰ, ਚੁਨੀ) ਇਕ ਸੱਜ ਵਿਆਹੀ, ਇਕ ਆਉਣ ਜਾਣ ਵਾਲਾ, ਇਕ ਘਰ ਵਾਲਾ
2. ਅਤਰ ਕੌਰ-ਬੁੜੀ-ਸੱਸ-ਉਮਰ 45 ਸਾਲ-ਫਿੱਕਾ ਸੂਟ ਘਰ ਪਾਉਣ ਵਾਲਾ
3. ਸੁੱਚਾ ਸਿੰਘ-ਸਹੁਰਾ-ਬੁੜਾਂ-ਉਮਰ 50 ਸਾਲ-ਪੋਚਵੀ ਪੱਗ, ਕਮੀਜ਼, ਪਜਾਮਾ
4. ਸੁਰਜੀਤ ਸਿੰਘ-ਮੁੰਡਾ-ਉਮਰ 30 ਸਾਲ-ਪੋਚਵੀਂ ਪੱਗ, ਪੈਂਟ ਕਮੀਜ, ਕਮੀਜ ਪੈਂਟ ਤੋਂ ਬਾਹਰ
5. ਸਾਧ-ਤ੍ਰਿਲੋਕੀ ਨਾਂਥ-ਉਮਰ 45 ਸਾਲ-ਮੰਜੀ ਟਿੰਡ; ਭਗਵੇਂ ਕਪੜੇ, ਹੱਥ ਵਿਚ ਚਿਮਟਾ, ਵੱਡਾ ਢਿੱਡ
6. ਚੇਲਾ-1 ਉਮਰ 20 ਸਾਲ-ਕਾਲੇ ਸੂਟ ਜਾਂ ਚੋਲੇ, ਹੱਥ ਵਿਚ ਸੰਗਲ
7. ਚੇਲਾ-2 ਉਮਰ 25 ਸਾਲ-ਕਾਲੇ ਸੂਟ ਜਾਂ ਚੋਲੇ, ਹੱਥ ਵਿਚ ਸੰਗਲ
8. ਤਰਕਸ਼ੀਲ-ਉਮਰ 30 ਸਾਲ-ਜੀਨ ਪੈਂਟ, ਉਪਰ ਟੀ-ਸ਼ਰਟ ਜਾਂ ਖੱਦਰ ਲੱਗਾ, ਗੱਲ ਵਿਚ ਕਿਤਾਬਾ ਵਾਲਾ ਝੋਲਾ।

## ਸੀਨ-1

ਦ੍ਰਿਸ਼-ਮਨਜੀਤ ਕੌਰ ਨਾਂ ਦੀ ਕੁੜੀ ਮੰਜੇ ਉਪਰ ਸੰਗਲਾਂ ਨਾਲ ਨੂੜ ਕੇ ਬਿਠਾਈ ਹੋਈ ਹੈ। ਉਸ ਦੇ ਵਾਲ ਖਿਲਰੇ ਹੋਏ ਹਨ। ਉਹ ਭੁੱਖੀ, ਬੇਬਸ, ਲਾਚਾਰ ਅਤੇ ਥੱਕੀ ਹੋਈ ਦਿਖਾਈ ਦਿੰਦੀ ਹੈ। ਸਟੇਜ ਦੇ ਖੱਬੇ ਪਾਸੇ ਤੋਂ ਤਰਕਸ਼ੀਲ ਪਾਤਰ ਗੱਲ ਵਿਚ ਝੋਲਾ ਲਟਕਾਈ ਦਾਖਲ ਹੁੰਦਾ ਹੈ।

ਤਰਕਸ਼ੀਲ : ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਇਕ ਸਧਾਰਨ ਵਰਕਰ ਹਾਂ। ਸਾਨੂੰ ਪਤਾ ਲੱਗਿਆ ਹੈ ਕਿ ਇਸ ਪਿੰਡ-ਇਸ ਕੁੜੀ ਨੂੰ ਭੂਤ ਚੰਬੜਿਆ ਹੋਇਆ ਹੈ। ਅਸੀਂ ਵਿਗਿਆਨਕ ਸੋਚ ਦੇ ਧਾਰਨੀ ਹਾਂ। ਸਾਨੂੰ ਪਤਾ ਹੈ ਕਿ ਭੂਤ ਪ੍ਰੇਤ ਜਿੰਨ ਚੁੜੇਲ ਕੁਝ ਨਹੀਂ ਹੁੰਦੇ। ਜ਼ਰੂਰ ਇਸਨੂੰ ਕੋਈ ਸਮੱਸਿਆ ਹੋਵੇਗੀ। ਮੈਂ ਇਸਦੇ ਸੰਗਲ ਖੋਲ ਕੇ ਇਸਦੀ ਸਮੱਸਿਆ ਸਮਝਣ ਦਾ ਯਤਨ ਕਰਦਾ ਹਾਂ। ਆਸ ਹੈ ਤੁਸੀਂ ਸਾਰੀ ਗੱਲਬਾਤ ਧਿਆਨ ਨਾਲ ਦੇਖੋਗੇ। (ਮਨਜੀਤ ਨੂੰ ਸੰਬੋਧਿਤ ਹੋ ਕੇ) ਦੇਖ ਭੈਣੇ ਮੈਨੂੰ ਤੇਰੇ ਨਾਲ ਹਮਦਰਦੀ ਹੈ। ਮੈਂ ਤੇਰੀ ਸਮੱਸਿਆ ਸਮਝਕੇ ਹੱਲ ਕਰਨ ਦੀ ਕੋਸ਼ਿਸ਼ ਕਰਾਂਗਾਂ। ਤੂੰ ਮੈਨੂੰ ਸੱਚੀ ਗੱਲ ਦੱਸਦੇ। ਮੈਂ ਤੇਰੇ ਸੰਗਲ ਖੋਹਲਣ ਲੱਗਿਆ ਹਾਂ।

ਮਨਜੀਤ ਕੌਰ-ਸੱਚੀ ਵੀਰੇ

ਤਰਕਸ਼ੀਲ-ਹਾਂ, ਪਰ ਤੈਨੂੰ ਮੇਰਾ ਕਿਹਾ ਮੰਨਣਾ ਪਵੇਗਾ

ਮਨਜੀਤ ਕੌਰ-ਹਾਂ ਮੰਨਾਂਗੀ

(ਤਰਕਸ਼ੀਲ ਉਸਦੇ ਸੰਗਲ ਖੋਹਲ ਦਿੰਦਾ ਹੈ-ਉਸਦੀ ਚੱਪਲ ਲੱਭਕੇ ਪੈਰੀ ਪੁਆਦਾ ਹੈ)

ਤਰਕਸ਼ੀਲ-ਚੱਲ ਭੈਣੇ ਆਪਾ ਅੰਦਰ ਚਲਦੇ ਹਾਂ।

(ਤਰਕਸ਼ੀਲ ਸੰਗਲ ਖੱਬੇ ਪਾਸੇ ਸਟੇਜ ਤੋਂ ਥੱਲੇ ਸੁਟ ਦਿੰਦਾ ਹੈ-ਦੋਵੇ ਡੋਲੋਬਾਟੀ ਮੰਜੀ ਸਟੇਜ ਦੇ ਪਿਛਲੇ ਅੱਧ ਦੇ ਸੱਜੇ ਪਾਸੇ ਲੈ ਜਾਂਦੇ ਹਨ)

ਤਰਕਸ਼ੀਲ-ਦੇਖ ਭੈਣੇ ਤੂੰ ਥੱਕੀ ਹੋਈ ਹੈਂ! ਤੈਨੂੰ ਸ਼ਾਇਦ ਨੀਂਦ ਆ ਰਹੀ ਹੈ। ਮੈਂ ਨੀਂਦ ਵਿਚ ਤੇਰੇ ਨਾਲ ਗੱਲਾ ਕਰਾਂਗਾ। ਤੂੰ ਚੁਪ ਕਰਕੇ ਸੌਂ ਜਾ (ਮਨਜੀਤ ਉਬਾਸੀ ਲੈਂਦੀ ਹੈ-ਤਰਕਸ਼ੀਲ ਪਰਦਾ ਕਰ ਦਿੰਦਾ ਹੈ)

ਤਰਕਸ਼ੀਲ-ਭੈਣੇ ਤੂੰ ਯਾਦ ਕਰਕੇ ਦੱਸ-ਕੀ ਤੂੰ ਸਾਧ ਦੇ ਡੇਰੇ ਜਾਕੇ ਬੋਲੀ ਸੀ

ਮਨਜੀਤ ਦੀ ਆਵਜ਼-ਹੂੰ-ਹੂੰ-ਹਾਂ ਜਿਸ ਦਿਨ ਮੈਨੂੰ ਪਹਿਲਾ ਦਿਨ ਦੌਰਾ ਪਿਆ ਸੀ-ਉਸ ਤੋਂ ਅਗਲੇ ਦਿਨ ਅਸੀਂ ਸਾਧ ਦੇ ਡੇਰੇ ਗਏ ਸੀ।

(ਤਰਕਸ਼ੀਲ ਸਟੇਜ ਦੇ ਖੱਬੇ ਪਾਸੇ ਤੋਂ ਥੱਲੇ ਉਤਰ ਜਾਂਦਾ ਹੈ।)

ਮਨਜੀਤ ਦੀ ਆਵਾਜ਼ : ਉਥੇ ਤਾਂ ਲੋਕਾਂ ਦਾ ਮੇਲਾ ਲੱਗਿਆ ਹੋਇਆ ਸੀ। ਜਦੋਂ ਅਸੀਂ ਗਏ ਉਦੋਂ .........।

## ਸੀਨ-2

ਦ੍ਰਿਸ਼ : (ਤੇਜ਼ ਸੰਗੀਤਕ ਧਾਰਨਾ ਵਿਚ ਖੱਬੇ ਪਾਸੇ ਦਾ ਪਿਛਲਾ ਪਰਦਾ ਹਟਦਾ ਹੈ। ਚਿਟੀ ਮਟੀ ਦੇ ਅੱਗੇ ਬਣੇ ਚਬੂਤਰੇ ਤੇ ਭਗਵੇਂ ਕਪੜਿਆਂ, ਗੰਜੀ ਟਿੰਡ ਵਾਲਾ ਸਾਧ ਹੱਥ ਵਿਚ ਚਿਮਟਾ ਫੜੀ ਬੈਠਾ ਹੈ। ਸੰਗੀਤ ਦੇ ਤਾਲ ਅਤੇ ਭੰਗ ਦੇ ਨਸ਼ੇ ਨਾਲ ਲਾਲ ਅੱਖਾ ਕਰੀ ਬੈਠਾ-ਬੈਠਾ ਝੂਮ ਰਿਹਾ ਹੈ। ਮਟੀ ਦੇ ਪਿਛਲੇ ਪਾਸੇ ਤੋਂ ਦੋ ਚੇਲੇ ਕਾਲੇ ਚੋਗੇ ਪਾਈ ਹੱਥਾਂ ਵਿਚ ਸੰਗਲ ਲਈ ਅੱਗੇ ਆ ਜਾਂਦੇ ਹਨ। ਸੰਗੀਤਕ ਧਾਰਨਾ ਦੇ ਰੁਕਦਿਆ ਹੀ ਮਨਜੀਤ ਕੌਰ ਅਤੇ ਸੁਚਾ ਸਿੰਘ ਸਟੇਜ ਦੇ ਸੱਜੇ ਪਾਸੇ ਤੋਂ ਦਾਖਲ ਹੁੰਦੇ ਹਨ। ਪਹਿਲਾਂ ਬਜ਼ੁਰਗ ਖਿਚੀ ਆਉਂਦਾ ਹੈ। ਸਟੇਜ ਤੇ ਆਕੇ ਧੱਕਣ ਲੱਗ ਪੈਂਦਾ ਹੈ। ਸਾਧ ਉਸਨੂੰ ਇਸ਼ਾਰੇ ਨਾਲ ਸੰਗਤ ਵਿਚ ਬੈਠਣ ਲਈ ਆਖਦਾ ਹੈ। ਬਜ਼ੁਰਗ ਪਿਛੇ ਹੱਟ ਜਾਂਦਾ ਹੈ। ਚੇਲੇ ਸੱਜੀ-ਖੱਬੀ ਬਾਂਹ ਫੜਕੇ ਕੁੜੀ ਨੂੰ ਅੱਗੇ ਖਿੱਚ ਲੈਂਦੇ ਹਨ। ਬਜ਼ੁਰਗ ਫੇਰ ਅੱਗੇ ਨੂੰ ਆਉਂਦਾ ਹੈ। ਸਾਧ ਫੇਰ ਇਸ਼ਾਰਾ ਕਰਦਾ ਹੈ।)

ਚੇਲਾ ਨੰਬਰ-1 (ਕੜਕ ਕੇ) ਤੁਹਾਨੂੰ ਬਾਬਿਆਂ ਦੇ ਇਸ਼ਾਰੇ ਨਹੀਂ ਦਿਸਦੇ

ਚੇਲਾ ਨੰਬਰ-2 ਬਜ਼ੁਰਗੋ ਪਿਛੇ ਸੰਗਤ ਵਿਚ ਜਾਕੇ ਬੈਠੋ (ਹੁਕਮੀਆਂ ਅੰਦਾਜ਼) (ਮਨਜੀਤ ਕੌਰ ਡੋਰ ਭੋਰ ਹੋਈ ਚਾਰੇ ਪਾਸੇ ਦੇਖਦੀ ਹੈ ਜਿਵੇਂ ਭੱਜਣ ਲਈ ਥਾਂ ਭਾਲਦੀ ਹੋਵੇ)

ਸਾਧ-(ਆਸਣ ਤੋਂ ਖੜਾ ਹੋਕੇ) ਤੂੰ ਚੀਜ਼ ਬੜੀ ਏ ਸਖਤ-ਸਖਤ (ਤੂੰ ਚੀਜ਼ ਬੜੀ ਹੈ ਮਸਤ-ਮਸਤ) (ਵਿਅੰਗ ਨਾਲ) ਤੈਨੂੰ ਕੀ ਬਿਮਾਰੀ ਏ ਤੇਰੇ ਤੇ ਕੀਹਦਾ ਪਹਿਰਾ ਏ-ਤੈਨੂੰ ਕੌਣ ਤੰਗ ਕਰਦਾ ਹੈ।

(ਕੁੜੀ ਅਜੀਬ ਪ੍ਰਸ਼ਨਾ ਤੋਂ ਘਬਰਾ ਕੇ ਡਰੀ ਹੋਈ ਗੋਡਿਆਂ ਵਿਚ ਸਿਰ ਲੈ ਕੇ ਬੈਠ ਜਾਂਦੀ ਹੈ)

ਸਾਧ-ਬੋਲ

ਚੇਲਾ-1 ਬੋਲ ਪੈ, ਬੋਲ ਪੈ

ਚੇਲਾ-2, ਬੋਲ ਪੈ, ਬੋਲ ਪੈ, ਇਥੇ ਆਕੇ ਤਾਂ ਵੱਡੇ ਵੱਡੇ ਬੋਲ ਪੈਂਦੇ ਹਨ

(ਹੱਥ ਵਿਚਲਾ ਸੰਗਲ ਖੜਕਾਉਂਦਾ ਹੈ)

ਸਾਧ-ਪੌਣ ਆਵੇਗੀ-ਅਵੱਸ ਆਵੇਗੀ, ਜਰਾ ਧਾਰਨਾ ਲਾਓ



(ਗੀਤ-ਸੰਗੀਤ ਤੇਜ਼ ਹੁੰਦਾ ਹੈ-ਸਾਧ ਅਤੇ ਚੇਲੇ ਖੇਡਣ ਲਗ ਪੈਂਦੇ ਹਨ, ਸਾਧ ਕੁੜੀ ਦੇ ਵਾਲ ਫੜਕੇ ਉਸਨੂੰ ਘੁਮਾਈ ਦਿੰਦਾ ਹੈ।)

ਮਨਜੀਤ-(ਚੀਕ ਮਾਰਕੇ) ਬਾਪੂ ਜੀ ਮੈਨੂੰ ਇਨ੍ਹਾਂ ਕੋਲ ਨਾ ਛੱਡੋ, ਛੱਡੋ ਮੈਨੂੰ ਛੱਡੋ

ਸਾਧ-ਹੂੰ ਤੇਰਾ ਨਾਂ ਕੀ ਏ

ਮਨਜੀਤ-ਮੈਂ ਮੈਂ ਮਨਜੀਤ

ਸਾਧ-ਮਨਜੀਤ ਨਹੀਂ, ਅਸਲੀ ਨਾਂ ਦਸ, ਤੂੰ ਆਪਣਾ ਅਸਲੀ ਨਾਂ ਨਹੀਂ ਤਾਂ ਪੈਂਦਾ ਏ ਸੰਗਲ।

(ਵਾਲਾਂ ਨੂੰ ਝਟਕਾ ਦਿੰਦਾ ਹੈ)

ਕੁੜੀ-ਹਾਏ ਮੇਰੇ ਵਾਲ ਛੱਡ

ਸਾਧ-ਲਾਓ ਧਾਰਨਾ ਇਹ ਇਉਂ ਨਹੀਂ ਸੂਤ ਆਉਂਦੀ (ਸੰਗੀਤ ਤੇਜ਼ ਹੁੰਦਾ ਹੈ)

ਚੇਲਾ-1 ਬੋਲ ਪਾ, ਬੋਲ ਪਾ

ਚੇਲਾ-2 ਨਹੀਂ ਸੰਗਲ ਪੈਣਗੇ

ਚੇਲਾ-1 ਘੋਟਾ ਖੜਕੂ

ਚੇਲਾ-2 ਵਾਲਾਂ ਤੋਂ ਫੜਕੇ ਧੂਵਾਂਗੇ

ਚੇਲਾ-1 ਬੋਲ ਪਾ, ਬੋਲ ਪਾ

ਮਨਜੀਤ-ਕੀ ਬੋਲਾਂ

ਚੇਲਾ-2 ਸਿਰ ਘੁਮਾ ਨਹੀਂ ਤਾਂ ਪੈਂਦਾ ਏ ਸੰਗਲ

ਚੇਲਾ-1 ਬਾਬੇ ਕਰੋਧ ਵਿਚ ਆਉਂਦੇ ਜਾਂਦੇ ਨੇ

ਚੇਲਾ-2 ਇਥੇ ਆਕੇ ਤਾਂ ਵੱਡੇ-ਵੱਡੇ ਸਿਰ ਘੁਮਾਉਣ ਲੱਗ ਪੈਂਦੇ ਹਨ

ਚੇਲਾ-1 ਤੂੰ ਕਿਹੜੇ ਬਾਗ ਦੀ ਮੂਲੀ ਏ

(ਬਾਬੇ ਕਰੋਧ ਵਿਚ ਆਉਂਦੇ ਜਾਦੇ ਹਨ ਸੰਵਾਦ ਦੇ ਸਮੇਂ ਸਾਧ ਉਠਕੇ ਅੱਗੇ ਆ ਜਾਂਦਾ ਹੈ ਖੁਦ ਕੁੜੀ ਦੇ ਵਾਲ ਫੜ ਹਲਕਾ-ਹਲਕਾ ਘੁਮਾਉਣਾ ਸ਼ੁਰੂ ਕਰਦਾ ਹੈ। ਦੋਵੀਂ ਪਾਸੀ ਸੰਗਲ ਖੜਕਦੇ ਹਨ। ਇਹ ਦੇਖਕੇ ਕੁੜੀ ਸਿਰ ਘੁਮਾਉਣ ਲੱਗ ਪੈਂਦੀ ਹੈ। ਸੰਗੀਤ ਤੇਜ਼ ਹੁੰਦਾ ਹੈ। ਕੁੜੀ ਆਪਣੇ ਆਪ ਸਿਰ ਘੁਮਾਉਣ ਲੱਗ ਪੈਂਦੀ ਹੈ। ਸਾਧ ਪਿੱਛੇ ਹੱਟ ਕੇ ਝੂਮਣ ਲੱਗ ਪੈਂਦਾ ਹੈ। ਚੇਲੇ ਨੱਚਦੇ ਹਨ। ਸੰਗੀਤ ਖਤਮ ਹੋਣ ਤੇ ਕੁੜੀ ਬੇਹੋਸ਼ ਹੋਕੇ ਡਿਗ ਪੈਂਦੀ ਹੈ)

ਸਾਧ-(ਜੇਤੂ ਅੰਦਾਜ਼ ਵਿਚ) ਕਿਉਂ ਚੇਲਿਓ ਮੰਨਦੇ ਹੋ ਬਾਬੇ ਦੇ ਪ੍ਰਤਾਪ ਨੂੰ ਵੇਖਿਆ ਕਿਵੇਂ ਪੌਣ ਆਈ ਸੀ ਸ਼ੂਕਦੀ, ਜਾਓ ਧੂਫ ਲੈ ਕੇ ਆਓ

(ਚੇਲੇ ਧੂਫ ਦਿੰਦੇ ਹਨ। ਬੇਹੋਸ਼ ਪਈ ਕੁੜੀ ਧੂਫ ਦੇ ਧੂਏ ਨਾਲ ਖੰਘਦੀ ਹੋਈ ਉਠ ਖੜਦੀ ਹੈ)

ਸਾਧ- ਬੋਲ ਤੂੰ ਕੌਣ ਏ?

ਮਨਜੀਤ-ਮੈਂ ਬਚਨੋ ਹਾਂ

ਸਾਧ-ਹੂੰ, ਕੌਣ ਬਚਨੋ

ਮਨਜੀਤ-ਮੈਂ ਮਾਸੀ ਬਚਨੋ ਹਾਂ, ਮੈਂ ਬਦਲਾ ਲੈ ਕੇ ਰਹੂੰ, ਮੈਂ ਨਹੀਂ ਛੱਡਣਾ ਕੰਜਰ ਜੀਜੇ ਨੂੰ।

(ਸੁੱਚਾ ਸਿੰਘ ਦਾ ਪ੍ਰਵੇਸ਼)

ਸੁੱਚਾ ਸਿੰਘ-ਬੱਸ ਜੀ ਇਉਂ ਹੀ ਗਾਲਾਂ ਕੱਢਣ ਲੱਗ ਪੈਂਦੀ ਹੈ। ਨਹੀਂ, ਸੁੱਚਾ ਸਿੰਘ-ਬੱਸ ਜੀ ਇਉਂ ਹੀ ਗਾਲਾਂ ਕੱਢਣ ਲੱਗ ਪੈਂਦੀ ਹੈ। ਜਦੋ ਠੀਕ ਭਲਾ ਕੀ ਨੂੰਹ ਆਪਣੇ ਸਹੁਰੇ ਨੂੰ ਇਉਂ ਬੋਲ ਸਕਦੀ ਹੈ। ਜਦੋ ਠੀਕ ਹੁੰਦੀ ਹੈ, ਵਿਚਾਰੀ ਦੇ ਮੂੰਹ ਵਿਚ ਜ਼ਬਾਨ ਨਹੀਂ ਹੁੰਦੀ

ਮਨਜੀਤ-ਹੂੰ, ਸਹੁਰਾ ਕਿ ਚੌਗ, ਉਰੇ ਆ ਕੇਰਾ ਮੈਂ ਜੀਜਿਆ-ਭਤੀਜਿਆ ਤੇਰੀ ਦਾੜੀ ਮੁੰਨਾ, ਜੇ ਸੁੱਤੇ ਪਏ ਦੀ ਮੂਤ ਨਾਲ ਦਾੜੀ ਨਾ ਮੁੰਨੀ ਤਾਂ ਮੈਨੂੰ ਬਚਨੋ ਕਿਸੇ ਨੇ ਆਖਣਾ ਏ, ਉਰੇ ਆ ਤੇਰੇ ਮੂੰਹ ਤੇ ਥੁੱਕਾਂ

(ਮਨਜੀਤ ਸੁੱਚੇ ਦੇ ਮੂੰਹ ਤੇ ਥੁੱਕਣ ਲਈ ਅੱਗੇ ਵਧਦੀ ਹੈ, ਸਾਧ ਦਾ ਇਸ਼ਸਾਰਾ ਪਾਕੇ ਦੋਵੇ ਚੇਲੇ ਬਾਹਾਂ ਨੂੰ ਸੰਗਲਾਂ ਨਾਲ ਨੂੜਕੇ ਪਿਛੇ ਕਰ ਲੈਂਦੇ ਹਨ)

ਮਨਜੀਤ-ਛੱਡੋ ਮੈਨੂੰ! ਪਹਿਲਾਂ ਮੈਂ ਪਹਿਲ ਪਲੇਠੀ ਦੇ ਖਸਮ ਨਾਲ ਦੋ ਹੱਥ ਕਰ ਲਵਾਂ

ਸਾਧ-ਉਏ ਹੱਟ ਜਾ ਪਾਸੇ-ਲੜਕੀ ਤੇ ਪੌਣ ਤੇ ਜ਼ੋਰ ਚੜ੍ਹਿਆ ਹੋਇਆ ਹੈ। ਐਸ ਵੇਲੇ ਚੁੜੇਲ ਵਿਚ ਸੱਤਾ ਝੋਟਿਆ ਦਾ ਜ਼ੋਰ ਆਇਆ ਹੁੰਦਾ ਹੈ। ਬਚਨੋ! ਤੂੰ ਚਾਹੁੰਦੀ ਕੀ ਏ

ਮਨਜੀਤ-ਜੀਜੇ ਕੰਜਰ ਦੀ ਮੌਤ

ਸਾਧ-ਰਹਿਮ ਕਰ, ਕੁਝ ਹੋਰ ਮੰਗ ਲੈ

ਮਨਜੀਤ-ਫੇਰ ਮੈਂ ਇਸ ਲੜਕੀ ਨੂੰ ਨਹੀਂ ਛੱਡਣ।

ਸਾਧ-ਊ-ਹੂੰ-ਮੈਂ ਤੇਰੀਆਂ ਦੋਵੇ ਗੱਲਾਂ ਨਹੀਂ ਮੰਨਣੀਆਂ-ਤੂੰ ਭੇਟਾ ਮੰਗ ਲੈ ਇਨ੍ਹਾਂ ਦਾ ਖਹਿੜਾ ਛੱਡ

ਮਨਜੀਤ-ਉਏ ਮੈਂ ਇਨ੍ਹਾਂ ਦਾ ਖਹਿੜਾ ਛੱਡਕੇ ਕਿਥੇ ਜਾਵਾਂ-ਨਾ ਪੇਕੇ ਮੇਰੇ-ਨਾ ਸਹੁਰੇ ਮੇਰੇ ਬੂਬਨਿਆ ਸਾਧਾ ਮੈਂ ਤੈਨੂੰ ਵੀ ਭਸਮ ਕਰ ਦੂੰ

ਸਾਧ-ਚੁੱਪ ਕਰਜਾ ਨਹੀਂ ਤਾਂ ਪੈਂਦਾ ਸੰਗਲ (ਇੱਕ ਤਰ੍ਹਾਂ ਨਾਲ ਹਾਰ ਮੰਨ ਕੇ ਧੂਫ ਦਿਓ, ਧਾਰਨਾ ਲਾਓ-ਲੈ ਖੇਡ, ਹੋਰ ਖੇਡ ਜਿਨਾ ਜੀਅ ਕਰਦਾ ਏ ਖੇਡ)

(ਸੰਗੀਤ ਤੇਜ਼ ਹੁੰਦਾ ਹੈ, ਸੰਗਲ ਖੜਕਦੇ ਹਨ, ਸਾਧ ਪਿਛੇ ਜਾ ਕੇ ਧੂਣੇ ਤੇ ਬੈਠ ਜਾਂਦਾ ਹੈ, ਲੜਕੀ ਕੁਝ ਦੇਰ ਖੇਡਕੇ ਸ਼ਾਂਤ ਹੋ ਜਾਂਦੀ ਹੈ। ਸਭ ਕੁਝ ਸ਼ਾਤ ਹੋਣ ਤੇ ਬਜ਼ੁਰਗ ਹੌਲੀ ਹੌਲੀ ਸਟੇਜ ਤੇ ਆਉਂਦਾ ਹੈ। ਕੁੜੀ ਦੇ ਸਿਰ ਤੇ ਹੱਥ ਫੇਰਦਾ ਹੈ। ਮਨਜੀਤ ਪਿਛੇ ਡਿਗੀ ਪਈ ਚੁੰਨੀ ਸਿਰ ਤੇ ਲੈਂਦੀ ਹੈ। ਫੇਰ ਕੁਝ ਯਾਦ ਆ ਜਾਣ ਵਾਂਗ ਸਿਰ ਲਈ ਚੁੰਨੀ ਨੂੰ ਝਾੜ ਕੇ ਸਿਰ ਤੇ ਲੈਂਦੀ ਹੈ। ਕੁੜੀ ਹੁਬਕੀ-ਹੁਬਕੀ ਰੋਂਦੀ ਬਜ਼ੁਰਗ ਦੇ ਨਾਲ ਲੱਗ ਜਾਂਦੀ ਹੈ)

ਸਾਧ-ਭਗਤਾ ਚੀਜ ਸਖਤ ਹੈ। ਕੋਈ ਬਚਨੀ ਸੀ ਤੁਹਾਡੇ ਘਰ?

ਸੁੱਚਾ ਸਿੰਘ-ਹਾਂ ਜੀ, ਮੇਰੀ ਘਰਆਲੀ ਦੀ ਛੋਟੀ ਭੈਣ ਸੀ, ਵਿਚਾਰੀ ਮਾਪਿਆਂ ਬਾਹਰੀ ਸੀ, ਮੈਂ ਹੀ ਪਾਲਪੋਸਕੇ ਵਿਆਹੀ ਸੀ, ਪਰ ਵੱਸਣਾ ਨਸੀਬ ਨਹੀਂ ਹੋਇਆ। ਕੁਝ ਖਾ ਕੇ ਮਰ ਗੀ ਸੀ

ਸਾਧ-ਬੱਸ ਉਸੇ ਦਾ ਪਰਛਾਵਾ ਹੈ। ਤੈਨੂੰ ਜਾਂ ਤੇਰੀ ਨੂੰਹ ਦੋਹਾਂ ਵਿਚੋਂ ਇਕ ਨੂੰ ਨਹੀਂ ਛੱਡਦਾ

ਸੁੱਚਾ ਸਿੰਘ-ਕੋਈ ਹੀਲਾ ਕਰੋ ਜੀ, ਤੁਹਾਡੀ ਓਟ ਤੱਕੀ ਹੈ।

ਸਾਧ-ਤੇਰੇ ਸਾਹਮਣੇ ਹੀ ਹੈ, ਅੱਜ ਤਾ ਮੰਨਤਾ ਹੀ ਨਹੀਂ ਮੰਨੀ, ਸੱਤ ਚੌਕੀਆਂ ਲੁਆਓ ਫੇਰ ਧੋਲੀਧਾਰ ਲੈ ਕੇ ਜਾਣੀ ਪਊ। ਹੋਲੀਆਂ ਖਿਡਾਵਾਂਗੇ। ਅਗਲੇ ਵੀਰਵਾਰ ਫੇਰ ਲੈ ਕੇ ਆਇਓ। ਹਾਂ ਲਾਲ ਸੂਟ, ਸੱਤਰੰਗੀਆਂ ਵੰਗਾਂ ਅਤੇ ਸਵਾਂਮਣ ਸਤਨਾਜਾ ਡੇਰੇ ਚੜਾਓ।

ਸੁੱਚਾ ਸਿੰਘ-ਸੱਤ ਬਚਨ ਮਹਾਰਾਜ

(ਮਨਜੀਤ ਅਤੇ ਸੁੱਚਾ ਸਿੰਘ ਬਾਹਰ ਜਾਂਦੇ ਹਨ-ਸਾਧ ਮਟੀ ਦੇ ਪਿਛੇ ਚਲਾ ਜਾਂਦਾ ਹੈ, ਚੇਲੇ ਵੀ ਪਰਦਾ ਕਰਕੇ ਪਿਛੇ ਚਲੇ ਜਾਂਦੇ ਹਨ।)

## ਸੀਨ-3

ਦ੍ਰਿਸ਼-ਸਟੇਜ ਦੇ ਖੱਬੇ ਪਾਸੇ ਤੋਂ ਹੱਥ ਵਿਚ ਝਾੜੂ ਲਈ ਅਤਰੀ ਪ੍ਰਵੇਸ਼

ਕਰਦੀ ਹੈ
ਅਤਰੀ- (ਜਿਵੇਂ ਕਿਸੇ ਨੂੰ ਸੁਣਾਉਂਦੀ ਹੋਵੇ) ਸਾਰੀ ਦਿਹਾੜੀ ਮਸਟ ਮਾਰ ਕੇ ਪਈ ਰਹਿੰਦੀ ਹੈ। ਹਾਲੇ ਤੱਕ ਭਾਂਡੇ ਨਹੀਂ ਮਾਂਜੇ, ਮੈਂ ਸਾਰੀ ਦਿਹਾੜੀ ਕਲਪਦੀ ਰਹਿੰਦੀ ਹਾਂ। ਜੇ ਕੁਝ ਆਖਾਂ ਤਾਂ ਮਾੜੀ ਵਜਦੀ ਹਾਂ। ਤੜਕੇ ਦੀ ਮੈਂ ਮੂੰਹ ਵੱਲ ਵੇਖੀ ਜਾਂਦੀ ਹਾਂ ਬਈ ਹੁਣ ਉਠਦੀ ਆ, ਬਈ ਹੁਣ ਉਠਦੀ ਆ। ਮੇਰਾ ਸਾਰੀ ਦਿਹਾੜੀ ਬੋਲਦੀ ਦਾ ਦਿਮਾਗ ਖੋਲਾ (ਖਾਲੀ) ਹੋ ਜਾਂਦਾ ਹੈ। ਪਰ ਮਜਾਲ ਹੈ ਜੇ ਮੂੰਹੋ ਭੋਰਾ ਵੀ ਬੋਲ ਜਾਏ। ਲੋਕ ਆਖਣਗੇ ਨੂੰਹ ਦੇ ਮੂੰਹ ਵਿਚ ਤਾਂ ਜੁਬਾਨ ਹੈ ਨੀ। ਸੱਸ ਸਾਰੀ ਦਿਹਾੜੀ ਕੁਤੇ ਵਾਂਗੂੰ ਭੌਂਕਦੀ ਰਹਿੰਦੀ ਹੈ। ਹੁਣ ਕਿਹੜਾ ਬੋਲਦੀ ਹੈ। (ਅੰਦਰ ਵੱਲ ਸਟੇਜ ਦੇ ਸੱਜੇ ਪਿਛੇ ਅੱਧ ਵਿਚ ਝਾਤੀ ਮਾਰਕੇ) ਸੁਣਦੀ ਹੀ ਹੋਵੇਗੀ? (ਮਨਜੀਤ ਅੰਦਰੋਂ ਬਾਹਰ ਆਉਂਦੀ ਹੈ।)
ਮਨਜੀਤ-ਬੀਬੀ ਜੀ, ਸਭ ਕੁਝ ਹੀ ਸੁਣਦੀ ਆ
ਅਤਰੀ-ਆਹੋ ਬਈ ਬੁੜੀ ਕੁਤੀ ਭੌਂਕੀ ਜਾਂਦੀ ਹੈ।
ਮਨਜੀਤ-ਬੀਬੀ ਜੀ, ਮੈਂ ਤਾਂ ਇਉਂ ਨਹੀਂ ਆਖਿਆ।
ਅਤਰੀ-ਆਹੋ, ਆਖਾ ਮੋੜਨਾ ਨਹੀਂ ਡੱਕਾ ਤੋੜਨਾ ਨਹੀਂ।
ਮਨਜੀਤ-ਮੇਰਾ ਚਿੱਤ ਢਿੱਲਾ, ਮੈਨੂੰ ਚੱਕਰ ਜਿਹੇ ਆਉਂਦੇ ਨੇ, ਮੇਰੇ ਵਿਚ ਤਾਕਤ ਨਹੀਂ ਹੈ।
ਅਤਰੀ-ਹੋਰ, ਤੇਰੇ ਜੁਆਨ ਸਰੀਰ ਵਿਚ ਤਾਂ ਤਾਕਤ ਨਹੀਂ ਹੈ, ਮੈਂ ਬੁੱਢੀ ਘੋੜੀ ਹਾਂ। ਇੱਕ ਟਿੰਗ ਆ ਕਦੇ ਉਹ ਨਹੀਂ ਸਕੂਲ ਟਾਇਮ ਸਿਰ ਤੋਰਿਆ। ਮਾਰ ਅਸੀਂ ਚਾਰ-ਚਾਰ ਜਾਅ ਪਾਲੇ ਸੀ। ਮੈਂ ਸਾਰੀ ਦਿਹਾੜੀ ਮਰਨ ਨੂੰ ਰੱਖੀ ਹੋਈ ਆ।
ਮਨਜੀਤ-ਤੁਹਾਨੂੰ ਮਰਨ ਨੂੰ ਕੌਣ ਆਖਦਾ ਹੈ। ਬੱਸ ਮੈਥੋ ਨਹੀਂ ਉਠਿਆ ਗਿਆ। ਤੁਸੀਂ ਤਾਂ ਐਵੇਂ ਹੀ ਬੋਲਣ ਲੱਗ ਪੈਂਦੇ ਹੋ।
ਅਤਰੀ-ਤੇਰਾ ਤਾਂ ਇਉਂ ਆਖਕੇ ਸਰ ਗਿਆ। ਸਾਡਾ ਨਹੀਂ ਸਰਦਾ ਨਾ। ਵੱਡੇ ਨੇ ਸ਼ਹਿਰ ਜਾਣਾ ਸੀ, ਛੋਟੇ ਨੇ ਨੌਕਰੀ ਜਾਣਾ ਸੀ, ਉਨ੍ਹਾਂ ਨੂੰ ਰੋਟੀ ਨਾ ਦਿੰਦੀ। ਜੁਆਕ ਦਾ ਰਿਕਸ਼ਾ ਅੱਡ ਬਾਰ ਵਿਚ ਖੜਾ ਸੀ।
ਮਨਜੀਤ-ਫੇਰ ਤੁਸੀਂ ਸਾਨੂੰ ਅੱਡ ਕਰ ਦਿਉਂ।
ਅਤਰੀ-ਹਾਂ, ਆਹੋ ਕੁਲ ਤਾਂ ਤੂੰ ਭਾਲਦੀ ਏ 'ਅੱਡ ਕਰ ਦਿਉਂ', ਅੱਡ ਕਰ ਦਿਉਂ' (ਸਾਂਗ ਲਾਉਂਦੀ ਹੈ ਇਸ ਸਮੇਂ ਸੁੱਚਾ ਸਿੰਘ ਦਾ ਪ੍ਰਵੇਸ਼)
ਸੁੱਚਾ ਸਿੰਘ-ਬੱਲੇ-ਬੱਲੇ, ਲਗਿਆ ਪਿਆ ਨੂੰਹ ਸੱਸ ਦਾ ਸੌਕਣ ਆਢਾ, ਸਾਬਾਸ਼ੇ ਥੋਡੇ ਦੋਹਾਂ ਦੇ, ਤੜਕੇ ਦਾ ਸ਼ੁਰੂ ਹੋਇਆ ਤੁਹਾਡਾ ਬੋਲ ਬੁਲਾਰਾ ਅਜੇ ਤੱਕ ਖਤਮ ਨਹੀਂ ਹੋਇਆ।
ਅਤਰੀ-ਇਹ ਸਭ ਤੇਰੀਆਂ ਕਰਤੂਤਾਂ ਕਰਕੇ ਹੈ।
ਸੁੱਚਾ ਸਿੰਘ-ਵਾਹਿਗੁਰੂ-ਵਾਹਿਗੁਰੂ, ਸ਼ਾਬਾਸ਼ਾ
ਅਤਰੀ-ਮੈਂ ਕਿਨੀ ਵਾਰ ਆਖਿਆ ਬਈ, ਹੁਣ ਘਰ 'ਚ ਕੱਟਤ ਹੈਨੀ, ਜਦੋਂ ਚਾਹੁੰਦੇ ਨੇ ਏਨਾ ਨੂੰ ਅੱਡ ਕਰਦੇ।
ਸੁੱਚਾ ਸਿੰਘ-(ਖਿਲਕੇ) ਤੁਸੀਂ ਸਾਰਿਆਂ ਨੇ ਮੈਨੂੰ ਟੰਡੀ ਦੇ ਬੀਅ ਤੇ ਚੜਾਅ ਛੱਡਿਐ। ਮੈਂ ਕੋਈ ਸੋਖਾ ਹਾਂ। ਅੱਡ ਕਾਸ ਨਾਲ ਕਰਦਿਆਂ। ਨੌਕਰੀ ਉਸਨੂੰ ਮਿਲੀ ਨਹੀਂ। ਕੱਚਾ-ਪੱਕਾ ਜਿਹਾ ਹੈਗਾ, ਪਤਾ ਨਹੀਂ ਕਦੋ ਘਰ ਤੌਰ ਦੇਣ ਅਗਲੇ ਪੈਨਸ਼ਨ ਕਰਕੇ (ਇਸੇ ਦੌਰਾਨ ਨੂੰ ਮਨਜੀਤ ਸਟੇਜ ਦੇ ਅੱਗੋ ਝਾੜੂ ਮਾਰਦੀ, ਕੁਝ ਨੇੜੇ ਆ ਜਾਂਦੀ ਹੈ)
ਅਤਰੀ-ਹੁਣ ਤੱਕ ਤਾਂ ਉਠੀ ਨਹੀਂ ਸੀ ਹੁਣ ਪਤਾ ਨਹੀਂ ਕੀਹਨੂੰ ਵਿਖਾਉਣ ਲਈ ਬਹੁਕਰ ਚੁੱਕੀ ਹੈ। ਸਾਰਾ ਗਰਦਾ ਸਿਰ ਨੂੰ ਚਾੜ੍ਹਦਾ। ਬੰਦਾ ਕਦੇ ਤਾਂ ਗੱਲ ਸਮਝੇ।
ਮਨਜੀਤ ਤੁਸੀਂ ਤਾਂ ਕਿਸੇ ਪਾਸੇ ਵੀ ਨਹੀਂ ਛੱਡਦੇ ਜੇ ਪਈ ਸੀ ਤਾਂ ਮਸੁਟ ਮਾਰਿਆ ਹੈ ਜੇ ਉਠੀ ਹਾਂ ਤਾਂ ਸਿਰ ਦਾ ਮਰਦ ਚੜਾਉਣੀ ਆ।
ਸੁੱਚਾ ਸਿੰਘ-ਚੱਲ ਪੁੱਤ ਤੂੰ ਅੰਦਰ ਜਾਕੇ ਪੈ ਜਾ, ਇਹਦਾ ਤਾਂ ਬਲੱਡ ਪ੍ਰੈਸ਼ਰ ਕਰਕੇ ਦਿਮਾਗ ਟਿਕਾਣੇ ਨਹੀਂ ਰਹਿੰਦਾ
ਅਤਰੀ-ਮੇਰਾ ਦਿਮਾਗ ਤਾਂ ਆਪੇ ਟਿਕਾਣੇ ਨਹੀਂ, ਤੂੰ ਤਾਂ ਹਮੇਸ਼ਾਂ ਇਸਦੀ ਰਈ ਕਰਾਉਣੀ ਹੁੰਦੀ ਆ-ਮੈਂ ਜਾਣਦੀ ਆ ਤੇਰੀਆਂ ਖੱਚਰ ਵਿੱਦੀਆਂ ਨੂੰ
ਮਨਜੀਤ-(ਬਦਲੀ ਆਵਾਜ਼ ਵਿਚ) ਮੈਨੂੰ ਲੱਗਦਾ ਇਸ ਘਰ ਦੇ ਚੱਕਰ ਠੀਕ ਨਹੀਂ ਹਨ।
ਸੁੱਚਾ ਸਿੰਘ-ਉਠਕੇ ਚੱਲ ਧੀਏ ਤੂੰ ਅੰਦਰ ਪੈਜਾ, ਹੱਥ ਫੜ੍ਹਕੇ ਉਹ ਤੈਨੂੰ ਤਾਂ ਬੁਖਾਰ ਹੋਇਆ ਪਿਆ ਹੈ।
ਮਨਜੀਤ-ਮੈਨੂੰ ਹੱਥ ਨਾ ਲਾ ਚੌਰਿਆ, ਮੈਂ ਤਾਂ ਘਰ ਦਾ ਸਰਵਨਾਸ਼ ਕਰਕੇ ਛੱਡੂ, ਬੁੜੀ ਦੀ ਗੁੱਤ ਪੁੱਟੂਗੀ, ਤੇਰੀ ਦਾੜੀ ਮੁੰਨੂੰ, ਮੇਰੀ ਮਨਤਾ ਕਰੋ ਕੰਜਰੋ ਨਹੀਂ ਤਾਂ ਪਛੋਤਾਉਂਗੇ।
(ਸੁੱਚਾ ਸਿੰਘ ਡਰਦਾ ਪਿਛੇ ਹਟਦਾ ਹੈ। ਮਨਜੀਤ ਝਾੜੂ ਲੈ ਕੇ ਮਗਰ ਪੈ ਜਾਂਦੀ ਹੈ। ਵਿਚਕਾਰ ਅਤਰੀ ਆਉਂਦੀ ਹੈ, ਉਸ ਦੇ ਵੀ ਇਕ ਦੋ ਟਿਕਾ ਦਿੰਦੀ ਹੈ।)
ਅਤਰੀ-ਨਾ ਹੋਰ ਕਰਾ ਕੰਜਰੀ ਦੀ ਹਮਾਇਤ
ਸੁੱਚਾ ਸਿੰਘ-ਪੌਣ ਆ ਗਈ ਲਗਦੀ ਹੈ-ਕੋਈ ਧੂਫ ਬੱਤੀ ਕਰ, ਜਾ ਅੰਦਰੋਂ ਮੰਤਰਿਆ। ਜਲ ਲੈ ਕੇ ਆ-ਮੇਰਾ ਮੂੰਹ ਕੀ ਵੇਖੀ ਜਾਣੀ ਏ।
ਅਤਰੀ-ਹੇ ਸੱਚੇ ਪਾਤਸ਼ਾਹ ਰੱਖ ਲੈ ਸਾਨੂੰ
(ਸੁੱਚਾ ਸਿੰਘ ਮੂੰਹ ਵਿਚ ਪਾਣੀ ਪਾਉਣ ਦੀ ਕੋਸ਼ਿਸ਼ ਕਰਦਾ ਹੈ।)
ਮਨਜੀਤ-ਪਾਪੀਆ, ਕੰਜਰਾ, ਮੇਰੇ ਸਰੀਰ ਨੂੰ ਹੱਥ ਨਾ ਲਾ
ਸੁੱਚਾ ਸਿੰਘ-ਲੈ ਫੜ ਜਲ, ਤੂੰ ਕੋਸ਼ਿਸ਼ ਕਰਕੇ ਵੇਖ
(ਅਤਰੀ ਮਨਜੀਤ ਨੂੰ ਗੋਦੀ ਵਿਚ ਲੈ ਕੇ ਮੂੰਹ ਵਿਚ ਪਾਣੀ ਪਾਉਂਦੀ ਹੈ-ਕੁੜੀ ਕੁਝ ਠੀਕ ਹੁੰਦੀ ਹੈ)
ਅਤਰੀ-ਹੇ ਮਾਤਾ, ਸਾਡੇ ਤੋਂ ਕੀ ਖੁਨਾਮੀ ਹੋਗੀ
ਮਨਜੀਤ-ਤੁਹਾਡੇ ਤੋ ਖੁਨਾਮੀ ਹੋਈ ਕਿਹੜੀ ਨਹੀਂ
ਅਤਰੀ-ਵਾਖਰੂ-ਵਾਖਰੂ, ਇਹ ਤਾਂ ਸਾਵਾਂ ਬਚਨੋ ਦਾ ਬੋਲ ਹੈ
ਮਨਜੀਤ-ਬਚਨੋ ਦਾ ਬੋਲ ਨਹੀਂ ਮੈਂ ਬਚਨੋ ਹੀ ਬੋਲ ਰਹੀ ਹਾਂ
ਸੁੱਚਾ ਸਿੰਘ-ਭਾਈ ਤੂੰ ਸਾਡਾ ਖਹਿੜਾ ਛੱਡ-ਹੁਣ ਤਾਂ ਪਹੇਵੇ ਤੇਰੀ ਗਤ ਵੀ ਕਰਾ ਦਿਤੀ ਹੋਰ ਦੱਸ ਕੀ ਕਰੀਏ
ਮਨਜੀਤ-ਤੁਸੀਂ ਜਿਉਂਦੇ ਜੀਅ ਜਿਹੜੀਆ ਮੇਰੇ ਤੇ ਕਰਤੀਆ, ਕੀ ਇਹ ਥੋੜੀਆ ਨੇ, ਹੁਣ ਮਰੀ ਦਾ ਕੀ ਕਰੋਗੇ। ਮਾਂ-ਪਿਓ ਬਾਹਰੀ ਨੇ ਮੈਂ ਭੈਣ-ਭਣੋਈਏ ਦਾ ਆਸਰਾ ਤੱਕਿਆ। ਤੁਸੀਂ ਗਹਿਣਾ-ਗੱਟਾਂ ਛੱਕ ਲਿਆ ਤੇ। ਪੈਸੇ ਲੈ ਕੇ ਫੋਜੀ ਦੇ ਤੋਰ ਤਾਂ, ਪਰ ਉਥੇ ਕਿਹੜਾ ਵੱਸਣ ਦਿੱਤੀ। ਇਹ ਕੰਜਰ ਉਥੇ ਵੀ ਆਪਣਾ ਕੰਜਰਪੁਣਾ ਘੋਲ ਆਇਆ। ਹੁਣ ਨਹੀਂ ਮੈਂ ਛੱਡਦੀ ਲਿਆਓ ਤਲਵਾਰ ਫੜਾਓ ਮੈਨੂੰ (ਬਜ਼ੁਰਗ) ਨੂੰ ਮਾਰਨ ਲਈ ਭੱਜਦੀ ਹੈ-ਅਤਰੀ ਵਿਚ ਆਕੇ ਬਚਾਅ ਕਰਦੀ ਹੈ, ਮਨਜੀਤ ਦੇ ਪੈਰੀਂ ਪੈ ਜਾਂਦੀ ਹੈ।
ਅਤਰੀ-ਬਹੁੜੀ, ਮੇਰੀ ਬਹੁੜੀ ਭੈਣੇ ਇਹਨੂੰ ਨਾ ਮਾਰੀ ਆਪੇ ਆਪਣੀਆਂ ਕੀਤੀ ਭੁਗਤੂਗਾ। ਤੂੰ ਦੱਸ ਹੁਣ ਅਸੀਂ ਤੇਰੇ ਲਈ ਕੀ ਕਰੀਏ?
ਮਨਜੀਤ-ਅੱਜ ਤੋਂ ਬਾਅਦ ਇਸ ਲੜਕੀ ਦਾ ਕਮਰਾ ਅੱਡ ਕਰ



ਦਿਉ। ਅਸੀਂ ਉਥੇ ਵਿਸ਼ਰਾਮ ਕਰਾਂਗੇ। ਉਸ ਕਮਰੇ ਵਿਚ ਇਸ ਕੰਜਰ ਨੇ ਪੈਰ ਨਹੀਂ ਪਾਉਣਾ ਨਹੀਂ ਤਾਂ ਸਭ ਕੁਝ ਭਸਮ ਹੋ ਜਾਵੇਗਾ। ਸੁਰਜੀਤ ਰੋਜ਼ ਮਾਸੀ ਦੇ ਨਾਂ ਤੇ ਕਿਲੋ ਦੁਧ ਪੀਵੇ।
ਅਤਰੀ-ਸਤਿ ਬਚਨ। ਸਤਿ ਬਚਨ (ਅਤਰੀ ਮੱਥਾ ਟੇਕਦੀ ਹੈ, ਮਨਜੀਤ ਅੱਖਾਂ ਮਲਦੀ ਹੈ। ਚੁੰਨੀ ਲਾਹਕੇ, ਝਾੜਕੇ, ਦੁਬਾਰਾ ਸਿਰ ਤੇ ਲੈਂਦੀ ਹੈ ਆਲੇ ਦੁਆਲੇ ਦੇਖਦੀ ਹੈ, ਉਬਾਸੀ ਲੈਂਦੀ ਹੈ, ਮੱਥਾ ਟੇਕਦੀ ਨੂੰ ਦੇਖ੍ਕੇ)
ਮਨਜੀਤ-ਬੀਬੀ ਜੀ, ਇਹ ਕੀ ਕਰ ਰਹੇ ਹੋ। ਮੈਂ ਡਿਗ ਪਈ ਸੀ ਮੈਨੂੰ ਤਾਂ ਬੁਖਾਰ ਚੜ੍ਹਿਆ ਸੀ, ਸ਼ਾਇਦ ਤੁਸੀਂ ਡਾਕਟਰ ਦੇ ਲੈ ਕੇ ਚੱਲੇ ਸੀ
ਅਤਰੀ-ਬੱਸ ਧੀਏ ਬੱਸ, ਬੱਸ ਅੰਦਰ ਚਲਕੇ ਪੈਜਾ
(ਕੁੜੀ ਉਠਦੀ ਹੈ, ਅੰਦਰ ਚਲੀ ਜਾਂਦੀ ਹੈ ਭਾਵ ਸਟੇਜ ਦੇ ਸੱਜੇ ਅੱਧ ਦੇ ਪਿਛਲੇਪਾਸੇ ਚਲੀ ਜਾਂਦੀ ਹੈ, ਬਜ਼ੁਰਗ ਅਤੇ ਬੀਬੀ ਵੀ ਖੱਬੇ ਪਾਸਿਓ ਬਾਹਰ ਨਿਕਲ ਜਾਂਦੇ ਹਨ)
ਮਨਜੀਤ ਦੀ ਆਵਾਜ਼-ਇਉਂ ਹੀ ਇਕ ਦਿਨ ਦੀ ਗੱਲ ਹੈ

## ਸੀਨ 4

(ਮਨਜੀਤ ਅੰਦਰੋ ਸਫ ਅਤੇ ਤੇਲ ਦੀ ਕੋਲੀ ਲਈ ਆਉਂਦੀ ਹੈ, ਬਾਹਰੋ ਵਾਲ ਖਿਲਾਰੀ ਸੁਰਜੀਤ ਆਉਂਦਾ ਹੈ, ਮਨਜੀਤ, ਸੁਰਜੀਤ ਦਾ ਸਿਰ ਝੱਸਦੀ ਹੈ।)
ਮਨਜੀਤ-ਲਉ ਹੁਣ ਫੜੋ ਕੰਘਾ ਤੇ ਵਾਹੋ ਵਾਲ, ਮੈਂ ਚਾਹ ਬਣਾਕੇ ਲਿਆਈ
ਸੁਰਜੀਤ-ਥੋੜਾ ਜਿਹਾ ਹੋਰ ਝੱਸਦੇ ਨਾ
ਮਨਜੀਤ-(ਸਿਰ ਝੱਸਣ ਲੱਗ ਪੈਂਦੀ ਹੈ) ਸਿਰ ਝਸਾਉਣਾ ਚੰਗਾ ਲਗਦਾ ਹੈ?
ਸੁਰਜੀਤ-ਹੋਰ ਕਿਤੇ ਨਹੀਂ, ਮੇਰਾ ਤਾਂ ਜੀਅ ਕਰਦਾ ਤੂੰ ਇਉਂ ਹੀ ਮੇਰਾ ਸਿਰ ਝੱਸੀ ਜਾਵੇ
ਮਨਜੀਤ-ਵਿਅੰਗ ਨਾਲ ਤਾਹੀਓ ਮੈਨੂੰ ਨਾਲ ਨਹੀਂ ਲੈ ਜਾਂਦਾ (ਮਿੰਨਤ ਨਾਲ) ਹਾੜਾ ਮੈਨੂੰ ਆਪਣੇ ਨਾਲ ਲੈ ਚੱਲ ਨਾ, ਮੈਂ ਹਰਰੋਜ਼ ਸਿਰ ਝੱਸਿਆ ਕਰੂੰ
(ਪਿਛੋ ਹੰਸਰਾਜ ਦਾ ਗਾਣਾ ਚਲਦਾ ਹੈ-ਵੇ ਜੇ ਤੂੰ ਚੱਲਿਓ ਚਾਕਰੀ-ਮੈਨੂੰ ਡੱਬੀ ਦੇ ਵਿਚ ਪਾਅ ਜਿਥੇ ਆਵੇ ਰਾਤੜੀ ਕੱਢ ਕਲੇਜੇ ਲਾਅ)
ਸੁਰਜੀਤ-ਤੈਨੂੰ ਪਤਾ ਹੀ ਹੈ, ਅਜੇ ਮੇਰੀ ਨੌਕਰੀ ਕੱਚੀ ਆ। ਜਦੋਂ ਹੀ ਨੌਕਰੀ ਪੱਕੀ ਹੋਗੀ ਤਾਂ ਮੈਂ ਸਭ ਤੋਂ ਪਹਿਲਾਂ ਤੈਨੂੰ ਆਪਣੇ ਕੋਲ ਲੈ ਜਾਣ ਵਾਲਾ ਕੰਮ ਕਰਨਾ ਹੈ।
ਮਨਜੀਤ-ਸੱਚੀ
ਸੁਰਜੀਤ-ਹੋਰ ਕਿਤੇ ਝੂਠ। ਮੈਂ ਅੱਜ ਵੀ ਬਾਪੂ ਨੂੰ ਆਖਿਆ ਬਈ ਭਾਵੇ ਮੇਰੇ ਹਿੱਸੇ ਦੀ ਬੈਅ ਕਰਦੇ, ਪਰ ਅਫਸਰਾਂ ਦਾ ਮੱਥਾ ਡੰਗ ਕੇ ਪਰਾ ਕਰਦੇ ਹਾਂ। ਪਰ ਬਾਪੂ ਮੰਤਰੀ ਦਾ ਖਹਿੜਾ ਨਹੀਂ ਛੱਡਦਾ, ਅੱਜ ਵੀ ਗਿਆ ਹੈ।
ਮਨਜੀਤ-ਜਮੀਨ ਕਾਸਨੂੰ ਬੈਅ ਕਰਨੀ ਆਂ, ਮੈਂ ਆਪਣੇ ਗਹਿਣੇ ਵੇਚ ਦਿਨੀ ਆਂ ਜੇ ਤੇਰੀ ਨੌਕਰੀ ਪੱਕੀ ਹੁੰਦੀ ਆ।
ਸੁਰਜੀਤ-ਕੋਈ ਨਾ ਅੱਜ ਕਰਦੇ ਆ ਬਾਪੂ ਨਾਲ ਸਲਾਹ, ਤੂੰ ਚਾਹ ਬਣਾਕੇ ਲਿਆ
ਮਨਜੀਤ-ਚੰਗਾ ਤਕੜਾ ਹੋ ਕੇ ਗੱਲ ਕਰੀ।
(ਮਨਜੀਤ ਅੰਦਰ ਚਲੀ ਜਾਂਦੀ ਹੈ, ਬਾਹਰੋ ਸੁੱਚਾ ਸਿੰਘ ਦਾ ਪ੍ਰਵੇਸ਼)
ਸੁੱਚਾ ਸਿੰਘ-ਕਿਵੇਂ ਪੁੱਤ ਸੁਖ ਤਾਂ ਹੈ, ਤੂੰ ਅਜੇ ਤੱਕ ਗਿਆ ਨਹੀਂ
ਸੁਰਜੀਤ-ਬੱਸ ਚਲਿਆ ਹੀ ਸੀ, ਤੁਹਾਨੂੰ ਉਡੀਕਦਾ ਸੀ, ਬਈ ਕੋਈ ਪੱਕੀ ਰੈਅ ਕਰ ਲਈਏ, ਕੱਚੀ ਨੌਕਰੀ ਨਾਲ ਤਾਂ ਜ਼ਿੰਦਗੀ ਨਹੀਂ ਲੰਘਣੀ
ਸੁੱਚਾ ਸਿੰਘ-ਤੇਰੀ ਇਹ ਗੱਲ ਤਾਂ ਸੋਲਾਂ ਆਨੇ ਠੀਕ ਹੈ।
(ਮੁੰਡਾ ਸਿਰ ਤੇ ਪੱਗ ਵਲੇਟਦਾ ਹੈ, ਅੰਦਰੋਂ ਬੈਗ ਚੱਕਦਾ ਹੈ।)
ਸੁਰਜੀਤ-ਫੇਰ ਕੀ ਕਹਿੰਦਾ ਮੰਤਰੀ
ਸੁੱਚਾ ਸਿੰਘ-ਬੱਸ ਪੁਤ ਦੰਦਾ ਥੱਲੇ ਜੀਭ ਲੈ ਕੇ ਛੀ ਕੁ ਮਹੀਨੇ ਹੋਰ ਕੱਢ ਲੈ, ਆਪੇ ਪੱਕਾ ਕਰਵਾਊ, ਉਹਨੇ ਵੋਟਾਂ ਨਹੀਂ ਲੈਣੀਆ ਕਿਤੇ
ਸੁਰਜੀਤ-ਬਾਪੂ ਜੀ ਮੰਤਰੀਆ ਦੇ ਲਾਰੇ ਵਿਆਹੇ ਵੀ ਕੁਆਰੇ। ਅਸੀਂ ਤਾਂ ਹੋਰੂੰ ਸੋਚਿਆ ਸਾਰੇ ਮੇਰੇ ਨਾਲ,ਦੇ ਅਫਸਰਾਂ ਨੂੰ ਪੈਸੇ ਦੇ ਕੇ ਪੱਕੇ ਹੋ ਗਏ ਆ। ਤੁਸੀਂ ਮੇਰੇ ਹਿੱਸੇ ਦੀ ਬੈਅ ਕਰ ਦਿਓ।
ਸੁੱਚਾ ਸਿੰਘ-ਸ਼ਾਬਾਸ਼ੇ ਮੰਨ ਗਏ ਅਫ਼ਲਾਤੂਨ ਦੀ ਸਕੀਮ ਨੂੰ, ਪਿਉ ਦਾਦੇ ਦੀ ਕਮਾਈ ਇਉਂ ਹੀ ਗੁਆਉਂਗੇ।
(ਮਨਜੀਤ ਆਉਂਦੀ ਹੈ)
ਮਨਜੀਤ-ਬਾਪੂ ਜੀ, ਤੁਸੀਂ ਮੇਰੇ ਗਹਿਣੇ ਵੇਚ ਦਿਉਂ।
ਸੁੱਚਾ ਸਿੰਘ-ਰਾਮ ਰਾਮ ਕਰੋ, ਤੁਸੀਂ ਤਾਂ ਰੰਨ ਖਸਮ ਨੇ ਵੈਸੇ ਹੀ ਸਲਾਹ ਕਰਕੇ ਮੈਨੂੰ ਬਦਨਾਮੀ ਦੁਆਉਣ ਦੀ ਸੋਚੀ ਹੈ। ਲਓ ਹੁਣ ਪੁਤ ਉਡਾਰ ਹੋਏ ਨੇ ਤਾਂ ਬੁੜਾ ਜਮੀਨ ਵੇਚੀ ਜਾਂਦਾ ਹੈ। ਲੈ ਹੋਰ ਸੁਣ ਲਉ ਅਖੇ ਮੇਰੇ ਗਹਿਣੇ ਵੇਚ ਦਿਓ। ਸਾਬਾਸ਼ੇ ਬਈ ਸਾਬਾਸ਼ੇ।
ਸੁਰਜੀਤ-ਪਰ ਬਾਪੂ ਪੈਸਿਆ ਬਿਨਾਂ ਤਾਂ ਗੱਲ ਨਹੀਂ ਬਨਣੀ-ਮੰਤਰੀਆਂ ਦੇ ਤਾਂ ਗੱਲਾਂ ਦੇ ਕੜਾਹ ਹੁੰਦੇ ਹਨ। ਕੰਮ ਤਾਂ ਪੈਸੇ ਦੇ ਕੇ ਹੀ ਹੋਣਾ ਹੈ।
ਸੁੱਚਾ ਸਿੰਘ-(ਖਿਝਕੇ) ਮੈਂ ਕਿਥੋਂ ਦੇ ਦਿਆ ਡਾਲੇ। ਤੁਹਾਨੂੰ ਲੱਗਦਾ ਮੈਂ ਪਤਾ ਨਹੀਂ ਕਿਹੜੇ ਲੱਖਾਂ ਰੁਪੈ ਬੈਂਕਾਂ ਵਿਚ ਜਮਾਂ ਕਰਾਈ ਬੈਠਾ ਹਾਂ। ਗਰੈਜਟੀ ਦਾ ਸਾਰਾ ਡੂਡ ਲੱਖ ਸੀ, ਉਸੇ 'ਚ ਤੁਹਾਡੇ ਵਿਆਹ ਕਰਤੇ, ਕਬੀਲਦਾਰੀ ਤੋਰੀ ਆ। ਬੁਢਾਪੇ ਲਈ ਕੋਈ ਚਾਰ ਪੈਸੇ ਮੇਰੇ ਕੋਲ ਛੱਡਣੇ ਆ ਕਿ ਨਹੀਂ!
ਸੁਰਜੀਤ-(ਨਰਮ ਪੈ ਕੇ) ਬਾਪੂ ਅਸੀਂ ਤਾਂ ਜਮੀਨ ਦੀ ਗੱਲ ਕਰਦੇ ਸੀ
ਸੁੱਚਾ ਸਿੰਘ-ਉਏ ਤੂੰ ਜ਼ਮੀਨ ਕਿਥੋਂ ਲੈ ਆਇਆ (ਚੇੜ੍ਹ ਆਕੇ) ਹੁਣ ਆਖੋਗੇ ਅਸੀਂ ਤਾਂ ਆਪਣੇ ਗਹਿਣਿਆ ਦੀ ਗੱਲ ਕਰਦੇ ਸੀ। (ਧਮਕਾਉਣ ਦੇ ਅੰਦਾਜ਼ ਵਿਚ) ਮੇਰੀ ਗੱਲ ਕੰਨ ਖੋਲਕੇ ਸੁਣਲੋ ਨਾ ਮੈਂ ਜ਼ਮੀਨ ਵੇਚਣੀ ਆ ਅਤੇ ਨਾ ਵੇਚਣ ਦੇਣੇ ਆ ਗਹਿਣੇ (ਸਮਝਾਉਣ ਦੇ ਅੰਦਾਜ਼ ਵਿਚ) ਤੂੰ ਚੁੱਪ ਕਰਕੇ ਨੌਕਰੀ ਕਰੀ ਜਾ, ਤੈਨੂੰ ਕੋਈ ਨਹੀਂ ਕੱਢਣ ਲੱਗਿਆ, ਮੈਂ ਸਾਰੀ ਗੱਲ ਗੰਢੀ ਹੈ। ਜਦੋਂ ਸੂਤ ਲੱਗਿਆ ਪੱਕਾ ਹੋਜੇਗਾ। ਚੱਲ ਚੱਕ ਬੈਗ ਤੈਨੂੰ ਛੱਡਕੇ ਆਵਾਂ (ਆਪ ਬੈਗ ਚੱਕ ਲੈਂਦਾ ਹੈ) ਚੱਲ ਪੁੱਤ
(ਦੋਵੇਂ ਬਾਹਰ ਚੱਲੇ ਜਾਂਦੇ ਹਨ-ਮਨਜੀਤ ਚਾਹ ਦਾ ਗਿਲਾਸ ਲਈ ਆਉਂਦੀ ਹੈ ਸਕੂਟਰ ਸਟਾਰਟ ਹੋਣ ਦੀ ਆਵਾਜ਼ ਆਉਂਦੀ ਹੈ)
ਮਨਜੀਤ-ਚਾਹ ਤਾਂ ਪੀਂਦੇ ਜਾਂਦੇ
(ਸੁੱਚਾ ਸਿੰਘ ਵਾਪਸ ਆਉਂਦਾ ਹੈ)
ਸੁੱਚਾ ਸਿੰਘ-ਲਿਆ ਫੜਾ ਚਾਹ
ਮਨਜੀਤ-ਉਹ ਕਿਥੇ ਗਏ
ਸੁੱਚਾ ਸਿੰਘ-ਬਾਹਰ ਕਰਤਾਰ ਮਿਲ ਗਿਆ ਸੀ, ਉਸਦੇ ਸਕੂਟਰ ਤੇ ਬਿਠਾ ਦਿੱਤਾ, ਨਾਰਾਜ਼ ਏ (ਅੰਦਾਜ਼ ਬਦਲਕੇ) ਕੀ ਗੱਲ ਗੁੱਸੇ ਕਿਉਂ

ਹੁੰਨੀ ਏ, ਤੇਰੇ ਤੋਂ ਪੈਸੇ ਚੰਗੇ ਨੇ, ਤੂੰ ਭਾਵਾਂ ਸਾਰੇ ਲੈ ਲਈ (ਮਨਜੀਤ ਦਾ ਹੱਥ ਫੜਨ ਦੀ ਕੋਸ਼ਿਸ਼ ਕਰਦਾ ਹੈ।)

ਮਨਜੀਤ-(ਹੱਥ ਫੜਾਉਂਦੀ ਹੋਈ) ਮੈਂ ਤੇਰੇ ਪੈਸੇ ਫੂਕਣੇ ਨੇ। ਤੂੰ ਸਹੁਰਾ ਨਹੀਂ ਚੋਰਾ ਏ। ਤੂੰ ਕੰਜਰ ਏ-ਕੰਜਰ ਏ-ਤੂੰ ਮੇਰੀ ਜ਼ਿੰਦਗੀ ਖਰਾਬ ਕਰ ਦਿੱਤੀ। ਪਹਿਲਾ ਮੇਰੇ ਬਾਪ ਨਾਲ ਧੋਖਾ ਕੀਤਾ। ਸੁਰਜੀਤ ਨੂੰ ਟੀ. ਬੀ. ਸੀ, ਤੁਸੀਂ ਗੱਲ ਛੁਪਾਕੇ ਰੱਖੀ। ਮੈਂ ਪਤੀ ਨੂੰ ਪਰਮੇਸ਼ਰ ਮੰਨਕੇ ਇਹ ਧੋਖਾ ਜਰ ਲਿਆ। ਫੇਰ ਤੂੰ ਮੈਨੂੰ ਆਖਿਆ ਕਿ ਮੈਂ ਉਹਦੇ ਨੇੜੇ ਨਾ ਜਾਵਾਂ-ਮੈਨੂੰ ਵੀ ਟੀ. ਵੀ. ਹੋਜੂਗੀ।

ਸੁੱਚਾ ਸਿੰਘ-ਤੈਨੂੰ ਤਾਂ ਫੇਰ ਪੌਣ ਆਉਂਦੀ ਜਾਂਦੀ ਹੈ।

ਮਨਜੀਤ-ਅੱਜ ਮੈਂ ਤੈਨੂੰ ਨਹੀਂ ਛੱਡਾਗੀ

ਸੁੱਚਾ ਸਿੰਘ-ਲੈ ਫੇਰ ਤੂੰ ਵੀ ਮੇਰੀ ਗੱਲ ਧਿਆਨ ਨਾਲ ਸੁਣ ਲਾ। ਤੂੰ ਮੇਰਾ ਕੁਝ ਨਹੀਂ ਵਿਗਾੜ ਸਕਦੀ। ਜੇ ਆਪਦਾ ਘਰਵਾਲਾ ਪੱਕਾ ਕਰਵਾਉਣਾ ਏ ਤਾਂ ਪਹਿਲਾਂ ਵਾਂਗ ਹੀ ਸੇਵਾ ਕਰੀ ਜਾ (ਢੀਠਾਂ ਵਾਂਗ ਜੱਫੀ ਵਿਚ ਲੈਣ ਦੀ ਕੋਸ਼ਿਸ਼ ਕਰਦਾ ਹੈ) ਮਨਜੀਤ ਦੇ ਹੱਥ ਵਿਚ ਛੁਰਾ ਹੈ। ਜੋ ਦਰਸ਼ਕਾ ਨੂੰ ਦਿਖਾਈ ਦਿੰਦਾ ਹੈ, ਮਨਜੀਤ ਸੁੱਚਾ ਸਿੰਘ ਨੂੰ ਘੁਮਾ ਦਿੰਦੀ ਹੈ ਉਸਦੇ ਹੱਥ ਵਿਚ ਦਾੜ੍ਹੀ ਫੜੀ ਹੋਈ ਹੈ।

ਸੁੱਚਾ ਸਿੰਘ ਡਰਕੇ-ਨਾ ਮਾਰੀ ਧੀਏ

ਮਨਜੀਤ-ਹਰਾਮੀਆ ਹੁਣ ਮੈਂ ਧੀ ਬਣ ਗਈ, ਕੁੱਤਿਆ-ਕੰਜਰਾਂ ਜਦੋਂ ਜਬਰਦਸਤੀ ਖੇਹ ਖਾਦਾ ਸੀ ਉਦੋ ਘਰਵਾਲੀ ਹੁੰਦੀ ਸੀ।

ਸੁੱਚਾ ਸਿੰਘ-(ਪੈਰਾਂ ਵਿਚ ਡਿਗਕੇ) ਮੁਆਫ ਕਰਦੇ ਮੇਟੇ ਸਾਰੇ ਪੈਸੇ ਲੈਲਾ

ਮਨਜ਼ੀਤ-ਮੈਂ ਤੇਰੇ ਪੈਸਿਆਂ ਤੇ ਥੁਕਦੀ ਹਾਂ-ਅੱਜ ਮੈਂ ਤੈਨੂੰ ਛੱਡਾਗੀ ਨਹੀਂ।

ਸੁੱਚਾ ਸਿੰਘ-(ਘਚਾਕੀ ਦੇ ਕੇ ਭੱਜਣ ਦਾ ਯਤਨ ਕਰਦਾ ਹੈ) ਬਚਾਓ (ਸੁੱਚਾ ਸਿੰਘ ਖੱਬੇ ਪਾਸੇ ਸਟੇਜ ਤੋਂ ਥੱਲੇ ਜਾਂਦਾ ਹੈ-ਮਨਜੀਤ ਮਗਰ ਜਾਂਦੀ ਹੈ)

ਸੁੱਚਾ ਸਿੰਘ-(ਚੀਕ ਮਾਰਕੇ) ਹਾਇ ਓ ਮਾਰਤਾਂ

(ਮਨਜੀਤ ਲਹੂ ਲਿਬੜੇ ਛੁਰੇ ਨਾਲ ਸਟੈਜ ਤੇ ਆਉਂਦੀ ਹੈ)

ਮਨਜੀਤ-ਮੈਂ ਪਾਪੀ ਨੂੰ ਮਾਰ ਦਿੱਤਾ ਹੈ-ਮੈਂ ਕੰਜਰ ਨੂੰ ਮਾਰ ਦਿੱਤਾ ਹੈ ਹਾਂ, ਹਾਂ ਮੈਂ ਉਸਨੂੰ ਮਾਰ ਦਿੱਤਾ ਹੈ।

(ਬਾਹਰੋਂ ਅਤਰੀ ਆਉਂਦੀ ਹੈ, ਚੀਕ ਮਾਰਕੇ ਆਉਂਦੀ ਹੈ, ਨੂੰਹ ਨੂੰ ਵੇਖਕੇ ਡਰ ਜਾਂਦੀ ਹੈ।)

ਅਤਰੀ-ਹਾਏ ਵੀ ਲੋਕੋ, ਨੂੰਹ ਨੇ ਸੋਹਰਾ ਮਾਰ ਸੁਟਿਆ-ਹਾਏ ਬਚਨੋ ਨੇ ਘਰ ਪੱਟ ਦਿੱਤਾ-ਹੋਣੀ ਨਾ ਟਲੀ, ਆਓ ਵੇ ਲੋਕੋ ਮਨਜੀਤ ਪਾਗਲ ਹੋਗੀ।

ਮਨਜੀਤ-ਮੈਂ ਕੋਈ ਪਾਗਲ ਨਹੀਂ ਹਾਂ। ਮੈਂ ਕੋਈ ਬਚਨੀ ਨਹੀਂ ਹਾਂ। ਮੈਂ ਮਨਜੀਤ ਹਾਂ, ਮਨਜੀਤ-ਮੈਂ ਜਾਣਦੀ ਹਾਂ ਇਸ ਠੇਠਰ ਬੁੜੇ ਨੇ ਪਹਿਲਾਂ ਬਚਨੋ ਦੀ ਜ਼ਿੰਦਗੀ ਗਾਲੀ ਸੀ ਹੁਣ ਮੈਨੂੰ ਨਹੀਂ ਵੱਸਣ ਦਿੰਦਾ ਸੀ। ਹਾਂ ਮੈਂ ਕੰਜਰ ਠੇਠਰ ਨੂੰ ਮਾਰ ਦਿੱਤਾ ਹੈ।

(ਬਾਹਰੋਂ ਲੋਕ ਆਉਂਦੇ ਹਨ ਅਤੇ ਉਸਨੂੰ ਲੱਤਾ ਬਾਹਾਂ ਮਾਰਦੀ ਨੂੰ ਸੰਗਲਾਂ ਨਾਲ ਨੂੜ ਦਿੰਦੇ ਹਨ ਤਰਕਸ਼ੀਲ ਅੰਦਰੋਂ ਬਾਹਰ ਆਉਂਦਾ ਹੈ।)

ਤਰਕਸ਼ੀਲ-ਹਾਂ ਤੇ ਲੋਕੋ ਕਹਾਣੀ ਜਿਥੇ ਤੁਰੀ ਸੀ, ਉਥੇ ਹੀ ਆ ਗਈ ਹੈ। ਹੁਣ ਫੈਸਲਾ ਤੁਹਾਡੇ ਹੱਥ ਹੈ ਕਿ ਕਾਤਲ ਕੌਣ ਹੈ। ■

## ਚੁਣੌਤੀ

-ਸਾਧੂ ਸਿੰਘ ਚਮੇਲੀ

ਹੈ ਸਾਡਾ ਚੈਲਿੰਜ ਉਹਨਾਂ ਨੂੰ
ਕਰਦੇ ਜੋ ਲੋਕਾਂ ਨਾਲ ਧੋਖਾ
ਆਨਿੱਤਰੋ ਵਿਚ ਮੈਦਾਨ ਕੋਈ
ਦਿੰਦੇ ਤਰਕਸ਼ੀਲ ਨੇ ਹੋਕਾ
ਸਾਡੀਆਂ 23 ਸ਼ਰਤਾ ਚੋਂ
ਪੂਰੀ ਕਰਕੇ ਕੋਈ ਇਕ ਵਿਖਾਵੇ
ਇੱਕ ਲੱਖ ਦਾ ਇਨਾਮ ਜਿੱਤੇ
ਨਾਲੇ ਸਾਥੋਂ ਪੈਰੀ ਹੱਥ ਲੁਆਵੇ
ਅਜਮੈਸ਼ ਕਰਕੇ ਕੋਈ ਵੇਖ ਲਵੇ
ਨਾ ਬਿਆਨ ਸਮਝਣਾ ਫੋਕਾ....
ਸੀਲਬੰਦ ਕਰੰਸੀ ਦਾ
ਨੰਬਰ ਜਿਹੜਾ ਸਾਨੂੰ ਬਤਾਊ
ਜਾਂ ਜਿਹੜੀ ਚੀਜ਼ ਮੰਗੀਏ
ਪੈਦਾ ਹਵਾ ਚੋਂ ਕਰ ਵਿਖਾਊ
ਉਹ ਇਨਾਮ ਹੈ ਜਿੱਤ ਸਕਦਾ
ਹੋਰ ਕੰਮ ਨਹੀਂ ਬਹੁਤਾ ਔਖਾ....
ਜਿਹੜਾ ਨਾਲ ਤਵੀਤਾਂ ਦੇ
ਹੈ ਹਰ ਇਕ ਰੋਗ ਹਟਾਉਂਦਾ
ਸਾਡੀ ਵੱਢੀ ਹੋਈ ਉੱਗਲ ਨੂੰ
ਕਿਉਂ ਨਹੀਂ ਪੌਣਾ ਇੰਚ ਵਧਾਉਂਦਾ
ਇਹੋ ਜਿਹਾ ਬਾਬਾ ਭਾਲਦਿਆ
ਸਮਾਂ ਹੋ ਗਿਆ ਚੋਖਾ....
ਜਿਹੜੇ ਬਾਬੇ ਕਾਲਾ ਇਲਮ ਪੜੇ
ਹੈ ਗੇ ਸਿਵੇ ਜਗਾਉਂਦੇ
ਅਸੀਂ ਵਾਜਾ ਮਾਰ ਰਹੇ
ਕਿਉਂ ਲਹੀਂ ਸਾਡੇ ਕੋਲ ਆਉਂਦੇ
ਆਪਣੇ ਜੌਹਰ ਵਿਖਾਉਣ ਜ਼ਰਾ
ਕਰਕੇ ਚਮਤਕਾਰ ਕੋਈ ਅਨੋਖਾ....
ਕਿਸੇ ਨਾਲ ਨਹੀਂ ਵੈਰ ਵਿਰੋਧ ਕੋਈ
ਹਾਂ ਸੱਚ ਦੇ ਅਸੀਂ ਪੁਜਾਰੀ
ਜੋ ਬਣ ਕੇ ਬਾਬੇ ਲੋਕਾਂ ਨੂੰ ਲੁੱਟਦੇ ਨੇ
ਹੈ ਉਹਨਾਂ ਨੂੰ ਅਰਜ਼ ਹਮਾਰੀ
ਜੇ ਥੋਡੇ ਕੋਲ ਗੈਬੀ ਸ਼ਕਤੀ ਹੈ
ਹੱਥੋਂ ਜਾਣ ਦਿਓ ਨਾ ਮੌਕਾ....
ਜੋ ਲੋਕਾਂ ਦੀਆਂ ਪੁੱਛਾਂ ਕੱਢ ਕੇ
ਕਿਉਂ ਨਹੀਂ ਕੱਢ ਕੇ ਸਾਡੀ ਪੁੱਛ ਵਿਖਾਉਂਦੇ
ਸਾਧੂ ਵਰਗੇ ਨਕੰਮਿਆਂ ਤੋਂ
ਕਿਉਂ ਨਹੀਂ ਈਨ ਮਨਾਂਉਂਦੇ
ਜੇ ਉਹ ਇੰਜ ਨਹੀਂ ਕਰ ਸਕਦੇ
ਲੈਣਾ ਛੱਡਣ ਲੋਕਾਂ ਨੂੰ ਠੋਕਾ....। ■



ਕਹਾਣੀ

# ਇਕ ਘਟਨਾ ਇਕ ਸਿਲਸਿਲਾ

-ਸਰਬਜੀਤ ਉਖਲਾ

ਚੜ੍ਹਦੇ ਸਿਆਲ ਹੀ ਪਾਲਾ ਪੂਰੇ ਜੋਬਨ ਤੇ ਸੀ, ਸ਼ਾਮ ਤੋਂ ਹੋ ਰਹੀ ਕਿਣਮਿਣ ਕਾਰਣ ਠੰਡ ਸਰੀਰਾਂ ਨੂੰ ਵਿੰਨਦੀ ਜਾਂਦੀ ਸੀ। ਰੋਟੀ ਟੁੱਕ ਤੋਂ ਵਿਹਲੀ ਹੋ, ਚਾਲੀਆਂ ਨੂੰ ਢੁੱਕੀ ਵਿਧਵਾ ਮਾਂ ਨੇ, ਦੰਦਝਿਕੇ ਮਾਰਦੇ ਫਿਰਦੇ ਬੱਚਿਆਂ ਨੂੰ, ਜੋ ਦੂਸਰੇ ਅੰਦਰੋਂ ਟੀ. ਵੀ. ਵੇਖਦੇ ਆਏ ਸਨ, ਘੂਰਿਆ, "ਬਿਸਤਰਿਆਂ 'ਚ ਵੜੋ ਹੁਣ, ਦਸ ਵੱਜਣ ਲੱਗੇ ਨੇ," "ਲਵਲੀ ਵੀਰਾ ਚਾਹ ਮੰਗਦਾ ਏ...." ਪੰਦਰਵੇਂ 'ਚ ਹੀ ਜਵਾਨ ਲਗਦੀ ਉਹਦੀ ਧੀ ਸਵੀਟੀ ਨੇ ਦੱਸਿਆ। ਸਵੀਟੀ ਦੀ ਭੂਆ ਦਾ ਪੁੱਤਰ ਲਵਲੀ, ਜ਼ਥਾਨਕ ਕਾਲਜ ਵਿਚ ਮੈਡੀਕਲ ਦੀ ਪੜ੍ਹਾਈ ਕਰ ਰਿਹਾ ਸੀ, ਇਥੇ ਸ਼ਹਿਰ ਵਿਚ ਉਨ੍ਹਾਂ ਕੋਲ ਹੀ ਰਹਿੰਦਾ ਸੀ। "ਮੈਂ ਦੇ ਆਉਨੀ ਆਂ ਚਾਹ!, ਚੱਲ ਵੇ ਤੂੰ ਵੀ ਵੜ ਜੁੱਲੀ 'ਚ, ਪੈਰ ਪੂੰਜ ਕੇ ਵੜੀ... " ਮਾਂ ਨੇ ਛੇਵੀਂ 'ਚ ਪੜ੍ਹਦੇ ਆਪਣੇ ਸ਼ਰਾਰਤੀ ਪੁੱਤਰ ਬੱਬਲੂ ਨੂੰ ਹਿਦਾਇਤ ਕੀਤੀ ਤੇ ਆਪ ਇਸੇ ਹੀ ਕਮਰੇ ਦੇ ਨਾਲ ਲਗਦੀ ਰਸੋਈ ਵਿਚ ਚਾਹ ਬਣਾਉਣ ਚਲੀ ਗਈ। ਇੰਨੇ ਨੂੰ ਕਿਣਮਿਣ ਮੋਟੀਆਂ ਕਣੀਆਂ ਵਿਚ ਬਦਲ ਗਈ, "ਲਗਦੈ ਮੀਂਹ ਕੁਝ ਕਰਕੇ ਈ ਹਟੂ.." ਉਹ ਬੁੜਬੁੜਾਈ। ਚਾਹ ਗਿਲਾਸ ਵਿਚ ਪਾ ਕੇ ਬਾਹਰ ਨਿਕਲੀ ਤਾਂ ਬੱਦਲਾਂ ਦੀ ਗਰਜ ਨੇ ਧੁਰ ਅੰਦਰ ਤੱਕ ਕੰਬਾਅ ਦਿੱਤਾ। ਜਦੋਂ ਉਹ ਲਵਲੀ ਨੂੰ ਚਾਹ ਫੜਾਉਣ ਸਾਹਮਣੇ ਕਮਰੇ ਵਿਚ ਪੁੱਜੀ ਤਾਂ ਮੀਂਹ ਹੋਰ ਤੇਜ਼ ਹੋ ਚੁੱਕਾ ਸੀ। ਲਵਲੀ ਕੰਧ ਨਾਲ ਢੋਅ ਲਾਈ ਬੈੱਡ ਉੱਪਰ ਰਜ਼ਾਈ ਵਲੇਟੀ ਬੈਠਾ ਟੀ. ਵੀ. ਤੇ ਫਿਲਮ ਵੇਖ ਰਿਹਾ ਸੀ "ਬਹੌਤ ਠੰਡ ਏ ਬਾਹਰ, ਲਵਲੀ...!" ਉਹਨੇ ਕੰਬਣੀ ਲੈਂਦੀ ਨੇ ਅੱਖਾਂ ਮਟਕਾਅ ਕੇ ਆਖਿਆ, ਜਿਵੇਂ ਕਿ ਉਹਦੀ ਆਦਤ ਸੀ। ਮੀਂਹ ਭਿੱਜੇ ਖਿੜੇ ਚਿਹਰੇ ਨਾਲ ਉਹ ਪੈਂਤੀਆਂ ਕੁ ਦੀ ਖ਼ੂਬਸੂਰਤ ਔਰਤ ਲੱਗ ਰਹੀ ਸੀ। ਸ਼ਾਲ ਦੇ ਪੱਲੇ ਨਾਲ ਮੂੰਹ ਪੂੰਝਣ ਲੱਗੀ ਤਾਂ ਲਵਲੀ ਕਾਹਲੀ ਨਾਲ ਬੋਲਿਆ, "ਠਹਿਰੀਂ ਮਾਮੀ, ਠਹਿਰੀਂ! ਪੂੰਝੀ ਨਾ, ਬੌਹਤ ਸੋਹਣੀ ਲਗਦੀ ਏਂ ਤੂੰ ਏਦਾਂ ਗਿੱਲੀ... ਗਿੱਲੀ..."

"ਦਫਾ ਹੋਣਾ ਨਾ ਹੋਵੇਂ ਤਾਂ...." ਸੁਰਜੀਤ ਨੇ ਹੱਸਦਿਆਂ ਗੱਲ ਆਈ ਗਈ ਕੀਤੀ ਤੇ ਮੂੰਹ ਪੂੰਝ ਲਿਆ। ਅਜੇਹੀ ਟਿੱਚਰ-ਬਾਜੀ ਉਹ ਪਹਿਲਾਂ ਵੀ ਇਕ ਦੂਸਰੇ ਨੂੰ ਕਰ ਲੈਂਦੇ ਸਨ ਜਿਵੇਂ ਰਿਸ਼ਤਾ ਮਾਮੀ-ਦੋਹਤੇ ਦਾ ਨਾ ਹੋ ਕੇ ਦਿਓਰ ਭਰਜਾਈ ਦਾ ਹੋਵੇ। ਪਰ ਪਤਾ ਨਹੀਂ ਕਿਉਂ ਸੁਰਜੀਤ ਨੂੰ ਲੱਗਿਆ ਜਿਵੇਂ ਲਵਲੀ ਅੱਜ ਇਕ ਦਿਨ ਵਿਚ ਹੀ ਅਠ੍ਹਾਰਾਂ ਤੋਂ ਬਾਈਆਂ ਦਾ ਹੋ ਗਿਆ ਹੋਵੇ, ਜਵਾਨ-ਭਰ ਜਵਾਨ, ਸੋਹਣਾ।

ਟੀ. ਵੀ. ਤੇ ਹੀਰੋ ਹੀਰੋਇਨ ਦਾ ਰੋਮਾਂਸ ਸਿਖਰ ਵੱਲ ਵਧ ਰਿਹਾ ਸੀ। ਸੁਰਜੀਤ ਨੇ ਬਾਹਰ ਝਾਤੀ ਮਾਰੀ, ਮੀਂਹ ਸੀ ਕਿ ਜਿਵੇਂ ਬੱਸ ਅੱਜ ਹੀ ਵਰਨਾ ਹੋਵੇ। ਉਹ ਪੈਰ ਪੂੰਝ ਕੇ ਲਵਲੀ ਦੇ ਨਾਲ ਹੀ ਰਜਾਈ 'ਚ ਵੜ ਕੇ ਬਹਿ ਗਈ ਤੇ ਦੋਵੇਂ ਚਾਹ ਪੀਂਦੇ ਪੀਂਦੇ ਟੀ. ਵੀ. ਦੇਖਣ 'ਚ ਮਸਤ ਹੋ ਗਏ।

ਫਿਲਮ ਦੇ ਉਕਸਾਊ ਰੋਮਾਂਟਿਕ ਸੀਨ, ਰੂੰ ਦੇ ਨਿੱਘ ਅਤੇ ਰਜਾਈ ਵਿਚ ਜਵਾਨ ਮੁੰਡੇ ਦੇ ਅਹਿਸਾਸ ਨੇ ਵਰ੍ਹਿਟਾ ਤੋਂ ਦੱਬੇ ਜਜ਼ਬਿਆਂ ਨੂੰ ਚੁਆਤੀ ਲਾਉਣ ਦੀ ਕੋਸ਼ਿਸ਼ ਕੀਤੀ, ਬੰਦ ਬੂਹੇ-ਬਾਰੀਆਂ ਦੀਆਂ ਵਿਰਲਾਂ 'ਚੋਂ ਆਉਂਦੀ ਠੰਡੀ ਹਵਾ, ਕੰਬਣੀ ਛੇੜ ਰਹੀ ਸੀ। ਰਜਾਈ ਪੈਰਾਂ ਹੇਠਾਂ ਦਬਾਉਣ ਲੱਗਿਆਂ ਦੋਵਾਂ ਦੇ ਪੈਰ ਖਹਿ ਗਏ ਤਾਂ ਨਜ਼ਰਾਂ ਆਪ-ਮੁਹਾਰੇ ਹੀ ਜਾ ਮਿਲੀਆਂ! ਕੁਦਰਤ ਦੇ ਮੂੰਹ ਜ਼ੋਰ ਜਜ਼ਬੇ ਸਾਹਮਣੇ, ਸਮਾਜਿਕ ਰਿਸ਼ਤੇ ਦਾ ਪਰਦਾ ਪਾਰਦਰਸ਼ੀ ਹੋ ਗਿਆ, ਜਿਹਦੇ ਵਿਚੋਂ ਦੀ ਇਕ ਦੂਜੇ ਦੀ ਤਨ-ਮਨ ਦੀ ਹਾਲਤ ਸਾਫ ਵਿਖਾਈ ਦੇਂਦੀ ਸੀ। ਪਰ ਪਰਦੇ ਦੀ ਹੋਂਦ ਦਾ ਅਹਿਸਾਸ ਅਜੇ ਕਾਇਮ ਸੀ। ਬਾਹਰ ਮੋਹਲੇਧਾਰ ਮੀਂਹ 'ਚ ਬਿਜਲੀ ਚਮਕੀ ਤੇ ਮਗਰੇ ਹੀ ਬੱਦਲਾਂ ਦੀ ਇੰਨੀ ਧਮਾਕੇਦਾਰ ਗਰਜ ਕਿ ਕੰਧਾਂ ਵੀ ਕੰਬ ਗਈਆਂ, ਨਾਲ ਦੀ ਨਾਲ ਪੜਾਕਾ ਪਿਆ ਤੇ ਲਾਈਟ ਗੁੱਲ ਹੋ ਗਈ, ਇਕੋ ਦਮ ਹਨੇਰਾ ਛਾਅ ਗਿਆ... ਜਿਸ ਵਿਚ ਕੋਈ ਪਰਦਾ ਵਿਖਾਈ ਨਹੀਂ ਦੇਂਦਾ... ਜੋ ਖੁਦ ਇਕ ਵਿਸ਼ਾਲ ਪਰਦਾ ਹੈ।

ਓਧਰ ਬਿਜਲੀ ਗੁੱਲ ਹੋਈ ਤੇ ਏਧਰ ਪੂਰੇ ਜ਼ੋਰ ਨਾਲ ਆਏ ਹਵਾ ਦੇ ਬੁੱਲੇ ਨੇ ਦਰਵਾਜ਼ੇ ਬਾਰੀਆਂ ਦੇ ਕੜਾਕੇ ਪਵਾ ਦਿੱਤੇ। ਲਵਲੀ ਨੇ ਲੰਮੀ ਬਾਂਹ ਕਰਕੇ ਟਿਊਬ ਦਾ ਸਵਿੱਚ ਬੰਦ ਕੀਤਾ ਤਾਂ ਕੰਬਣੀ ਛਿੜੀ। ਬਾਹਰਲੀ ਠੰਡ ਨਾਲ ਘੱਟ ਤੇ ਅੰਦਰਲੀ ਗਰਮੀ ਨਾਲ ਵੱਧ, ਛਿੜੀ ਕੰਬਣੀ ਨੇ ਲਵਲੀ ਦੀਆਂ ਬਾਹਵਾ ਸੁਰਜੀਤ ਦੁਆਲੇ ਵਲ ਦਿੱਤੀਆਂ।

"ਦਫਾ ਹੋਣਿਆਂ,... ਹਟ ਪਰੇ...." ਉਹਦੇ ਮੂੰਹੋਂ ਬਸ ਏਨਾ ਹੀ ਨਿੱਕਲਿਆ। ਤਨ ਦੀ ਔਖ਼ ਭੁੱਖ ਸਾਹਮਣੇ ਖੜੇ ਹੋ ਚੁੱਕੇ ਉਹਦੇ ਹੱਥ, ਲਵਲੀ ਦੇ ਹੱਥਾਂ ਨੂੰ ਰੋਕਣ ਲਈ ਨਾ ਉਠ ਸਕੇ।

ਪੈ ਰਿਹਾ ਮੀਂਹ ਦਸ ਕੁ ਮਿੰਟ ਤੇਜ ਹੋ ਕੇ ਵਰਨ ਮਗਰੋਂ ਇਕ ਜ਼ੋਰਦਾਰ ਛੜਾਕੇ ਨਾਲ ਬੰਦ ਹੋ ਗਿਆ, ਗਲੋਂ ਕਪੜੇ ਲਾਹੁਣ ਨੂੰ ਕਰਦੀ ਹਵਾ, ਅਹਿਸਤਾ ਅਹਿਸਤਾ ਰੁਕ ਗਈ। ਟੀ. ਵੀ. ਦੀ ਅਚਾਨਕ ਸ਼ੁਰੂ ਹੋਈ ਸਾਂ-ਸਾਂ ਨੇ ਦੋਵਾਂ ਨੂੰ ਵੱਖ ਕਰ ਦਿੱਤਾ।

ਜਦੋਂ ਉਹ ਬੱਚਿਆਂ ਕੋਲ ਜਾਣ ਲਈ ਬਾਹਰ ਨਿੱਕਲੀ ਤਾਂ, ਸ਼ਾਂਤ-ਖਲੋਤੀ ਹਨੇਰੀ ਰਾਤ ਇੰਨੀ ਨਿੱਖਰੀ ਹੋਈ ਸੀ ਕਿ ਇਕੱਲਾ ਇਕੱਲਾ ਤਾਰਾ ਗਿਣਿਆ ਜਾ ਸਕਦਾ ਸੀ। ਇਵੇਂ ਜਾਪਦਾ ਸੀ ਜਿਵੇਂ ਕਿਸੇ ਨੇ ਸਾਰੇ ਮੂੰਹ ਜ਼ੋਰ ਬੱਦਲ, ਕਲਾਵੇ 'ਚ ਘੁੱਟ ਕੇ ਨਚੋੜ ਲਏ ਹੋਣ।

"ਹੱਤ ਤੇਰੀ ਕੁੱਤੀਏ...!"

ਸੁੰਨ-ਸਾਨ, ਠੰਡਾ ਵਾਤਾਵਰਣ, ਡਰਾਉਣੀ ਚੁੱਪ ਨੂੰ ਉਹਦੀ ਸੱਸ ਦੀ ਖਰਵੀ ਆਵਾਜ਼ ਨੇ ਤੋੜਿਆ। ਸੁਰਜੀਤ ਸਿਰ ਤੋਂ ਪੈਰਾਂ ਤੀਕ ਕੰਬ ਗਈ, ਪਰ ਛੇਤੀ ਹੀ ਸੰਭਲੀ ਜਦੋਂ ਉਹਨੇ ਵੇਖਿਆ ਕਿ ਕੰਨ ਮਾਰਦੀ (ਫੜਕਾਉਂਦੀ) ਕੁੱਤੀ ਬੁਢੜੀ ਦੇ ਡਿਓਡੀ ਨੁਮਾ ਕਮਰੇ ਚੋਂ ਬਾਹਰ ਆ ਰਹੀ ਸੀ। ਇਹ ਕਮਰਾ ਰਸੋਈ ਦੇ ਨਾਲ ਲਗਵਾਂ ਸੀ। ਜਿਹਦਾ ਇਕ ਦਰਵਾਜਾ ਇਸ ਘਰ ਵੱਲ ਤੇ ਦੂਸਰਾ ਬੁੱਢੀ ਦੇ ਛੋਟੇ-ਪੁੱਤਰ ਅੰਗਰੇਜ਼ ਸਿੰਘ ਦੇ ਘਰ ਵੱਲ ਖੁੱਲਦਾ ਸੀ। ਸਾਰਿਆਂ ਤੋਂ ਵੱਡਾ, ਛੜਾ ਬਸੰਤ ਸਿੰਘ ਵੀ ਅੰਗਰੇਜ਼ ਸਿੰਘ ਨਾਲ ਹੀ ਰਹਿੰਦਾ ਸੀ। ਸੁਰਜੀਤ ਦੱਬੇ ਪੈਰੀਂ ਆਪਣੇ ਕਮਰੇ 'ਚ ਜਾ ਵੜੀ। ਬੱਚੇ ਜਗਦੀ ਬੱਤੀ ਛੱਡਕੇ ਕਦੋਂ ਦੇ ਸੌਂ ਚੁੱਕੇ ਸਨ।

ਮਾਂ ਤੇ ਧੀ ਦੋਵਾਂ ਦੇ ਮੂੰਹਾਂ ਤੇ ਆਈ ਰੌਣਕ, ਚੁਲਬੁਲਾਪਨ ਤੇ ਅੱਖਾਂ ਦੀ ਖੀਵੀ ਤੱਕਣੀ ਨੂੰ ਭਾਂਪ ਤਾ ਲਿਆ ਬੁੱਢੀਆਂ ਅੱਖਾਂ ਨੇ ਪਰ ਬਹੁਤ ਗੋਲਿਆ ਨਹੀਂ। ਘਰ ਵਿਚ ਜੀਅ ਪਹਿਲਾਂ ਜਿੰਨੇ ਹੀ ਸਨ ਪਰ ਰੌਣਕ ਵਧੇਰੇ ਸੀ। ਜ਼ਿੰਦਗੀ ਦੀ ਖੜੋਤ ਟੁੱਟੀ ਸੀ। ਇਕ ਰਵਾਨੀ-ਹਿਕ ਖੇੜਾ ਮਹਿਸੂਸਿਆ ਜਾ ਸਕਦਾ ਸੀ। ਸਵੀਟੀ, ਪ੍ਰੀਤ

ਤੇ ਲਵਲੀ ਤਿੰਨੇ ਚਾਂਬਲੇ-ਚਾਂਬਲੇ ਖੁਸ਼ ਖੁਸ਼ ਰਹਿੰਦੇ। ਉਦਾਸ ਉਹ ਭਾਵੇਂ ਪਹਿਲਾਂ ਵੀ ਨਹੀਂ ਸਨ। ਬਬਲੂ ਨੂੰ ਹੁਣ ਛੋਟਾ ਮੋਟਾ ਨੁਕਸਾਨ ਹੋ ਜਾਣ ਤੇ ਝਿੜਕਾਂ ਪੈਣੋਂ ਹਟ ਗਈਆਂ। ਉਹਦੀਆਂ ਸ਼ਰਾਰਤਾਂ ਨੂੰ ਸਹਿਜ ਭਾਵ ਨਾਲ ਲਿਆ ਜਾਣ ਲੱਗਾ ਸੀ।

ਦਿਨ ਛੇਤੀ ਲੰਘ ਰਹੇ ਸਨ ਜਿਵੇਂ ਛੋਟੇ ਹੋ ਗਏ ਹੋਣ। ਲਵਲੀ ਦੇਰ ਰਾਤ ਤੱਕ ਪੜ੍ਹਦਾ ਤੇ ਅਕਸਰ ਜਦੋਂ ਬੱਚੇ ਸੌਣ ਲਗਦੇ ਚਾਹ ਮੰਗ ਲੈਂਦਾ ਅਚਨਚੇਤੀ ਵਾਪਰੀ ਇਕ ਘਟਨਾ ਚੋਂ ਪੈਦਾ ਹੋ ਗਿਆ ਇਹ ਸਿਲਸਿਲਾ ਲਗਾਤਾਰ ਵਹਿੰਦਾ ਰਹਿੰਦਾ, ਜਿਵੇਂ ਨੱਕੋ ਨੱਕ ਭਰੀ ਜ਼ਿੰਦਗੀ 'ਚੋਂ ਇਕ ਚਸ਼ਮਾ ਵਹਿ ਤੁਰਿਆ ਹੋਵੇ।

ਅੱਧ ਕੁ ਸਿਆਲ, ਐਤਵਾਰ ਦਾ ਦਿਨ ਸੀ ਸਾਰੇ ਆਪਣੇ ਆਪਣੇ ਰਾਮ-ਰੌਲੇ 'ਚ ਮਸਤ ਸਨ, ਬੁੱਢੀ ਮਾਤਾ ਨੇ ਖਰਵੀਂ ਕੜਕਵੀਂ ਆਵਾਜ਼ ਮਾਰੀ,

"ਨੀ ਸਵੀਟੀ... ਸੀਟੀ....।"

"ਆਈ ਬੇਬੇ ਜੀ", ਦੌੜੀ ਆਉਂਦੀ ਸਵੀਟੀ ਨੇ ਜੁਆਬ ਦਿੱਤਾ।

"ਹਾਂ! ਦੱਸੋ?" ਡਿਊਡੀ ਨੁਮਾ ਕਮਰੇ 'ਚ ਵੜਦਿਆਂ ਉਹਨੇ ਪੁੱਛਿਆ।

"ਐਥੇ ਪੈਸੇ ਪਏ ਸੀ? ਸੱਠ ਰੁਪਈਏ...."

"ਪਤਾ ਨਹੀਂ, ਮੈਂ ਤਾਂ ਆਈ ਨਹੀਂ ਏਧਰ....!"

"ਮੈਂ ਹੁਣੇ ਰੱਖਕੇ ਗਈ ਆਂ, ਨਾਉਣ ਲੱਗੀ, ਐਥੇ, ਐਨਕਾਂ ਦੇ ਥੱਲੇ ....।"

"ਪਤਾ ਨਹੀਂ," ਸਵੀਟੀ ਡਰ ਜਿਹੀ ਗਈ ਤੇ ਕਿਹਾ,

"ਬਬਲੂ ਨੂੰ ਪੁੱਛਦੀ ਆਂ, ਉਹ ਆਇਆ ਸੀ ਏਧਰ..."

"ਤੂੰ ਪੈਸੇ ਚੁੱਕੇ ਏਥੋ?" ਬਬਲੂ ਨੂੰ ਆਉਂਦਾ ਵੇਖਕੇ ਸਵੀਟੀ ਨੇ ਪੁੱਛਿਆ।

"ਨਹੀਂ! ਆਹ ਵੇਖ ਤਾਂ ਪਏ..." ਬਬਲੂ ਨੇ ਸਵੀਟੀ ਦਾ ਧਿਆਨ ਮੇਜ਼ ਉੱਪਰ ਐਨਕਾਂ ਦੇ ਕਵਰ ਹੇਠਾਂ ਪਈ ਅਠਿਆਨੀ ਵੱਲ ਦਿਵਾਇਆ।

"ਇਹ ਨਹੀਂ, ਸੱਠ ਰੁਪੱਈਏ ਹੋਰ ਪਏ ਸੀ, ਇਕ ਪੰਜਾਹਾਂ ਦਾ ਨੋਟ ਤੇ ਦੋ ਪੰਜਾਂ ਪੰਜਾਂ ਦੇ," ਮਾਤਾ ਨੇ ਕਿਹਾ

"ਮੈਂ ਤਾਂ ਏਹੋ ਈ ਵੇਖੇ ਸੀ," ਉਹਨੇ ਮੰਜੇ ਹੇਠੋ ਬਾਲ ਕੱਢਦਿਆਂ ਆਖਿਆ ਅਤੇ ਬੈਟ ਬਾਲ ਲੈ ਕੇ ਆਪਣੀ ਰਾਹ ਤੁਰਦਾ ਬਣਿਆ।

ਸਾਰਿਆਂ ਨੇ ਇਕ ਦੂਜੇ ਤੋਂ ਪੁੱਛਿਆ ਪਰ ਕੋਈ ਉਘ ਸੁਘ ਨਾ ਨਿਕਲੀ। ਰਕਮ ਛੋਟੀ ਸੀ ਇਸ ਲਈ ਗੱਲ ਆਈ ਗਈ ਹੋ ਗਈ ਫਿਰ ਵੀ ਵਿਸ਼ਵਾਸ ਦੀਆਂ ਕੰਧਾਂ ਨੂੰ ਤਕੜਾ ਝਟਕਾ ਲੱਗਿਆ। ਘਰ ਵਿਚ ਲਵਲੀ ਹੀ ਬਾਹਰਲਾ ਸੀ ਉਸਨੂੰ ਵੀ ਆਏ ਨੂੰ ਸਾਲ ਤੋਂ ਉੱਪਰ ਹੋ ਚੁੱਕਾ ਸੀ, ਕਦੇ ਇਸਤਰ੍ਹਾਂ ਦਾ ਕੁਝ ਨਹੀਂ ਸੀ ਵਾਪਰਿਆ। ਬੁੱਢੀ ਮਾਤਾ ਤਾਂ ਜ਼ਮੀਨ ਦੇ ਠੇਕੇ ਦਾ ਹਿਸਾਬ ਕਿਤਾਬ ਵੀ ਉਸੇ ਤੋਂ ਕਰਵਾਉਂਦੀ ਸੀ।

ਗੱਲ ਗਲੀ ਗੁਆਂਢ ਤੱਕ ਪੁੱਜੀ ਤਾਂ ਕਿਸੇ ਨੇ ਆਪਣੇ ਹੀ ਸ਼ਹਿਰ 'ਚ ਰਹਿੰਦੀ ਔਰਤ ਦੀ ਦੱਸ ਪਾਈ, ਜਿਸ ਨੂੰ "ਬੀਰ ਜੀ" ਦਾ ਪਹਿਰਾ ਸੀ ਸਭ ਕੁਝ ਸੱਚੋ ਸੱਚ ਦਸਦੀ ਸੀ। "ਪੈਸਿਆਂ ਦੀ ਖਾਧੀ ਕੜ੍ਹੀ, ਚੋਰ ਲੱਭਣਾ ਜ਼ਰੂਰੀ ਹੈ," ਮਾਤਾ ਨੇ ਸੋਚਿਆ। ਸੁਰਜੀਤ ਤੇ ਲਵਲੀ ਨੂੰ ਪੁੱਛਣਾ ਲੈਣ ਭੇਜ ਦਿੱਤਾ।

ਬੀਰ ਜੀ ਦੇ ਡੇਰੇ ਪਹੁੰਚ, ਗੇਰੂਆਂ ਰੰਗ ਦੇ ਕਪੜੇ ਪਾ ਕੇ ਚੌਕੜਾ ਮਾਰੀ ਬੈਠੀ, ਔਰਤ ਸਾਹਮਣੇ ਪੰਜਾਹ ਰੁਪਏ ਰੱਖ ਕੇ ਮੱਥਾ ਟੇਕਿਆ, ਮਨ ਦੀ ਵੇਦਨਾ ਦੱਸੀ ਤਾਂ ਬੜੀ ਰਹੱਸਮਈ ਦਮਦਾਰ ਆਵਾਜ਼ ਵਿਚ ਜਵਾਬ ਮਿਲਿਆ,

"ਜੋ ਹੋ ਗਿਆ ਉਹਨੂੰ ਭੁੱਲ ਜਾਓ, ਅੱਗੇ ਦੀ ਸੋਚ, ਬਹੁਤ ਮਾੜਾ ਵਾਪਰਨ ਵਾਲਾ ਏ। ਨਾ ਸੰਭਲੀ ਤਾਂ ਉੱਜੜ ਜਾਏਂਗੀ....."

ਸੁਰਜੀਤ ਤੇ ਲਵਲੀ ਦੋਵੇਂ ਡਰ ਗਏ, ਜਿਵੇਂ ਉਹ ਜਾਣੀ-ਜਾਣ ਔਰਤ ਸਭ ਕੁਝ ਜਾਣ ਗਈ ਹੋਵੇ ਤੇ ਗੁੱਝੀ ਰਮਜ਼ ਨਾਲ ਸਮਝਾ ਰਹੀ ਹੋਵੇ। ਸੁਰਜੀਤ ਨੇ ਸੋਚਿਆ, ਹੋਵੇ ਨਾ ਹੋਵੇ ਇਹ ਘਟਨਾ ਉਹਦੇ ਜਤ ਸਤ ਤੋਂ ਡੋਲਣ ਦਾ ਨਤੀਜਾ ਹੀ ਹੈ।

"ਮਾਂਹਰਾਜ ਬਖਸ਼ਣ ਹਾਰ ਓ ਤੁਸੀਂ, ਅਣਜਾਣੇ 'ਚ ਭੁੱਲ ਹੋ ਗਈ ਹੋਊ, ਮਾਫ਼ ਕਰੋ, ਕੋਈ ਉਪਾਅ ਦੱਸੋ...." ਉਹਨੇ ਹੱਥ ਜੋੜਕੇ ਤਰਲਾ ਕੀਤਾ।

ਖੂਹ 'ਚੋਂ ਆਉਣ ਵਰਗੀ ਆਵਾਜ਼ ਫਿਰ ਗੂੰਜੀ,

"ਵੇਲੇ ਸਿਰ ਆ ਗਈ ਏਂ, ਬੰਧਨ ਹੋ ਜੂ, ਏ... ਮੇਖਾਂ ਲੈ .... ਜਾ... ਸੁੱਚੇ ਮੂੰਹ ਉਠਕੇ ਦੇਹਲੀ 'ਚ ਗੱਡ ਦੇਵੀਂ, ਕੋਈ ਫੈ ਤੇਰੇ ਘਰ ਪੈਰ ਨਹੀਂ ਪਾਊ, ਵਚਨਾਂ ਦੀ ਪੱਕੀ ਰਹੀਂ, ਕਿਸੇ ਦਾ ਬੁਰਾ ਨਾ ਤਕਾਵੀਂ, ਧਰਮ 'ਤੇ ਕਾਇਮ-ਦਾਇਮ.. ਪ੍ਰਭੂ ਭਲੀ ਕਰੂ..."

ਮੇਖਾਂ ਲੈ ਕੇ ਇਕ ਸੌ ਇਕ ਰੁਪਏ ਦੱਕਸ਼ਣਾ ਦੇ ਕੇ ਵਿਦਾ ਹੋਏ। ਅਗਲੀ ਸਵੇਰ ਸੁੱਚੇ ਮੂੰਹ ਮੇਖਾਂ ਦਹਿਲੀਜ਼ ਵਿਚ ਠੋਕੀਆਂ ਤੇ ਨਿਸਚਿੰਤ ਹੋ ਗਏ।

ਮਸਾਂ ਹਫਤਾ ਹੀ ਲੰਘਿਆ ਕਿ ਘਰ ਵਿਚ ਫਿਰ ਹਾਹਾਕਾਰ ਮੱਚ ਗਈ। ਨਵੇਂ ਲਿਆਂਦੇ ਰੰਗਦਾਰ ਟੀ. ਵੀ. ਦਾ ਰਿਮੋਟ ਗਾਇਬ ਸੀ। ਕਲ੍ਹ ਲਿਆਂਦਾ ਟੀ.ਵੀ ਰਾਤੀ ਸਾਰੇ ਜੀਆਂ ਚਾਈਂ ਚਾਈਂ ਆਂਢੀਆਂ ਗੁਆਂਢੀਆਂ ਨੂੰ ਸੱਦ ਸੱਦ ਵਿਖਾਇਆ, ਦੇਰ ਰਾਤ ਤੱਕ ਵੇਖਦੇ ਰਹੇ। ਸਵੇਰੇ ਸਫਾਈਆਂ ਵੇਲੇ ਵੇਖਿਆ ਤਾਂ ਰਿਮੋਟ ਨਹੀਂ ਸੀ। ਸਾਰੇ ਘਰ ਵਿਚ ਚਿੰਤਾ ਤੇ ਸਹਿਮ ਛਾਅ ਗਿਆ। ਇਸ ਵਾਰ ਨਵੇਂ ਬਾਬੇ ਦੀ ਦੱਸ ਪਾਈ ਕਿਸੇ ਗੁਆਂਢਣ ਨੇ, ਜਿਹੜਾ ਸੱਚਮੁੱਚ ਹੀ ਰੱਬੀ ਰੂਪ ਸੀ, ਪ੍ਰਤੱਖ ਵਿਖਾਉਂਦਾ ਸੀ ਸਭ ਕੁਝ। "ਬਾਬੇ ਦੇ ਚਰਨ ਘਰ ਵਿਚ ਪਾਏ ਜਾਣ ਤਾਂ ਚੰਗਾ ਹੈ" ਨਾਲ ਹੀ ਇਹ ਸਲਾਹ ਵੀ ਦਿੱਤੀ ਗਈ।

ਪੁਰਾਣੀ ਸ਼ਰਧਾਲੂ ਬੀਬੀ ਦੀ ਸਿਫਾਰਸ਼ ਪਵਾਉਣ ਮਗਰੋਂ ਲੱਖ ਮਿੰਨਤਾਂ ਕਰਾਕੇ ਰੱਬੀ ਰੂਪ ਬਾਬਾ ਜੀ ਨੇ ਵੀਰਵਾਰ ਨੂੰ ਆਉਣ ਦਾ ਵਚਨ ਦਿੱਤਾ ਤੇ ਨਾਲ ਹੀ ਹਦਾਹਿਤ ਕੀਤੀ, "ਡਰੈਵਰ ਨੂੰ ਮਿਲ ਲਉ ਭਾਈ...." ਡਰਾਈਵਰ ਨੂੰ ਮਿਲੇ ਤਾਂ ਉਹਨੇ ਦੱਸਿਆ, "ਕਾਰ ਦਾ ਆਉਣ ਜਾਣ ਦਾ ਪੈਟਰੋਲ ਢਾਈ ਸੌ ਰੁਪਏ, ਕਿਰਾਇਆ ਪੰਜ ਸੌ," ਅਜੇ ਗੱਲ ਡਰਾਈਵਰ ਦੇ ਮੂੰਹ 'ਚ ਹੀ ਸੀ ਕਿ ਗਵਾਂਢਣ ਸ਼ਰਧਾਲੂ ਬੀਬੀ ਬੋਲੀ, "ਚੱਲ ਕੋਈ ਨਹੀਂ, ਕਾਰ ਦਾ ਕਿਰਾਇਆ ਤਾਂ ਦੇਣਾ ਈ ਪਊ, ਬਾਬਾ ਜੀ ਲਾਲਚ ਨਹੀਂ ਕਰਦੇ, ਜੇ ਸਰੂ ਬਣੂੰ ਦੇ ਦਿਆਂਗੇ।"

ਵੀਰਵਾਰ ਸਵੇਰੇ ਦਸ ਕੁ ਵਜੇ ਬਾਬਾ ਜੀ ਦੀ ਸਵਾਰੀ ਢੁੱਕੀ, ਬੜੀ ਸ਼ਾਨ ਨਾਲ ਉਤਾਰਾ ਹੋਇਆ, ਗਵਾਂਢਣ ਸ਼ਰਧਾਲੂ ਬੀਬੀ ਨਾਲ ਲੈ ਕੇ ਆਈ ਸੀ। ਸਰਦੀ ਪੁੱਜਦੀ ਸਾਮੀ, ਉੱਪਰੋਂ ਵਿਧਵਾ...। ਸਾਰਾ ਕੁਝ ਰਾਹ 'ਚ ਹੀ ਸੰਤਾਂ ਨੂੰ ਬੀਬੀ ਤੋਂ ਪਤਾ ਲੱਗ ਪਿਆ ਸੀ, ਗੁਆਂਢਣ ਨੂੰ ਚਾਅ ਸੀ ਤੇ ਖੁਸ਼ੀ, ਇਸ ਗੱਲ ਦੀ ਕਿ ਉਹਦੇ ਘਰ ਬਾਬਾ ਜੀ ਦੇ ਚਰਨ ਮੁਫਤੋ-ਮੁਫਤ ਪੈਂ ਜਾਣੇ ਸਨ।

ਉੱਚੇ ਲੰਬੇ, ਮੋਟੇ-ਠੁੱਲੇ, ਤੱਕੜੀ ਕਾਠੀ ਵਾਲੇ ਰੋਹਬਦਾਰ ਬਾਬਾ ਜੀ, ਆਪਣੀ ਮਸਤੀ 'ਚ ਮਸਤ, ਜਿਥੇ ਨਿਗਾਹ ਟਿਕਾਉਂਦੇ, ਟਿਕਾਈ ਹੀ ਰੱਖਦੇ, ਆਲੇ ਦੁਆਲੇ ਨਾਲ ਕੋਈ ਸਰੋਕਾਰ ਨਹੀਂ, ਦੋਹਵਾਂ ਹੱਥਾਂ ਦੀ ਕੰਘੀ ਪਾਈ ਚੌਕੜਾ ਮਾਰੀ ਬੈਠਿਆਂ ਦਾ ਉਪਰਲਾ ਧੜ ਅੱਗੇ ਪਿੱਛੇ ਇੰਜ ਹਿੱਲੀ ਜਾਂਦਾ, ਜਿਵੇਂ ਰੀੜ ਦੀ ਹੱਡੀ ਵਿਚ ਸਪਰਿੰਗ ਪਾਇਆ ਹੋਵੇ। ਦਰਸ਼ਨ ਕਰਕੇ ਬੀਬੀਆਂ ਦਾ ਵਾਰੇ-ਵਾਰੇ ਜਾਣ ਨੂੰ ਜੀਅ ਕੀਤਾ। ਚਰਨ ਛੋਹ-ਛੋਹ ਮੱਥੇ ਨੂੰ ਲਾਉਂਦੀਆਂ। ਬਾਬਾ ਜੀ ਘੰਟਾ ਕੁ ਹੀ ਠਹਿਰੇ ਤੇ ਜਾਂਦੇ ਕਹਿ ਗਏ, "ਤੁਹਾਡਾ ਕਿਸੇ ਜੀਅ ਦਾ ਕੋਈ ਕਸੂਰ ਨਹੀਂ, ਵੱਡੇ ਵਡੇਰਿਆਂ ਦੀ ਨਰਾਜਗੀ ਐ, ਪੂਜਾ ਪਾਠ ਕਰੋ ਸਭ ਠੀਕ ਹੋ ਜਾਊ..." ਤੇ ਸ਼ਰਧਾਲੂ ਬੀਬੀ ਨੂੰ ਨਾਲ ਲੈ ਡੇਰੇ ਆਉਣ ਦੀ ਸਲਾਹ ਦੇ ਗਏ।

ਬਾਬਾ ਜੀ ਦੇ ਆਉਣ ਨਾਲ ਸੁਰਜੀਤ ਤੋਂ ਆਪਣੇ ਦੋਸ਼ੀ ਹੋਣ ਦਾ ਸਾਰਾ ਭਾਰ ਲਹਿ ਗਿਆ ਤੇ ਸਿਲਸਿਲਾ ਫਿਰ ਸ਼ੁਰੂ ਹੋ ਗਿਆ।

ਢਲਦੇ ਸਿਆਲ ਜਦੋਂ ਠੰਡ ਏਨੀ ਕੁ ਹੀ ਰਹਿ ਗਈ ਕਿ ਰਜ਼ਾਈ ਅੱਧੀ ਰਾਤੋਂ ਮਗਰੋਂ ਹੀ ਲਈ ਜਾ ਸਕਦੀ ਸੀ, ਅੱਧੀ ਕੁ ਰਾਤ ਨੂੰ ਅਚਾਨਕ ਸਵੀਟੀ ਦੀ ਅੱਖ ਖੁੱਲੀ, ਪੈਂਦ ਵੱਲ ਹੱਥ ਮਾਰਿਆ ਰਜ਼ਾਈ ਨਹੀਂ ਸੀ। ਏਧਰ ਓਧਰ ਟੋਹੀ ਪਰ ਹਨੇਰੇ 'ਚ ਕੁਝ ਵੀ ਹੱਥ ਨਾ ਲੱਗਾ। ਅੱਖਾਂ ਮਲਦਿਆਂ ਉਠਕੇ ਬੱਤੀ ਜਗਾਈ, ਰਜਾਈ ਵੇਖਣ ਲੱਗੀ ਤਾਂ ਵੇਖਿਆ ਕਿ ਮੰਮੀ ਬਿਸਤਰੇ ਤੇ ਨਹੀਂ ਸੀ। ਬਬਲੂ ਗੋਡੇ ਗਲ ਨਾਲ ਲਾਈ ਕੁੰਗੜਿਆ ਪਿਆ ਸੀ। "ਮੰਮੀ ਅੱਧੀ ਰਾਤ ਕਿੱਥੇ ਗਈ?" ਮਨ ਵਿਚ ਸੁਆਲ ਲਈ ਬਾਹਰ ਨਿੱਕਲੀ। ਸਾਹਮਣੇ ਲਵਲੀ ਦੇ ਕਮਰੇ 'ਚ ਝੀਤਾਂ ਚੋਂ ਨਿੰਮਾ ਨਿੰਮਾ ਚਾਨਣ ਦਿਸਿਆ। "ਐਸ ਵੇਲੇ?" ਬਰਾਂਡੇ ਚੋਂ ਹੁੰਦੀ ਹੋਈ ਕਮਰੇ ਤੱਕ ਗਈ, ਝੀਤਾਂ 'ਚੋਂ ਵੇਖਿਆ, ਪਰ ਅੱਖਾਂ ਤੇ ਵਿਸ਼ਵਾਸ਼ ਨਾ ਆਇਆ ਲਵਲੀ ਤੇ ਮੰਮੀ ਇਕਮਿਕ ਹੋਏ ਪਏ ਸਨ। ਇਕ ਦਮ ਝਟਕਾ ਲੱਗਿਆ। ਕਈ ਆਦਰਸ਼ ਭਰਮ ਟੁੱਟੇ। ਗੁੱਸਾ ਵੀ ਆਇਆ।

"ਮਰਨ ਪਰੇ...." ਮਨ 'ਚ ਹੀ ਕਹਿ ਕੇ ਆਪਣੇ ਕਮਰੇ ਵੱਲ ਹੋ ਤੁਰੀ। ਬਿਸਤਰੇ ਤੇ ਪੈਣ ਲੱਗੀ ਨੂੰ ਸੋਚ ਨੇ ਟੁੰਬਿਆ, "ਵੇਖਾਂ ਤਾਂ ਸਹੀ ਕੀ ਕਰਦੇ....?" ਦੱਬੇ ਪੈਰੀਂ ਮੁੜ ਬਾਰੀ ਦੀ ਝੀਤ ਨਾਲ ਜਾ ਲੱਗੀ ਤੇ ਵੇਖਦੀ ਰਹੀ.......।

ਹੁਣ ਜਦੋਂ ਵੀ ਸਵੀਟੀ ਨੂੰ ਜਾਪਦਾ ਕਿ ਮੰਮੀ ਦੇਰ ਰਾਤ ਤੱਕ ਬੁਣਨ ਦੀ ਨੀਯਤ ਨਾਲ ਕਰੋਸ਼ੀਆਂ ਲੈ ਕੇ ਬੈਠ ਗਈ ਹੈ ਤਾਂ ਉਹ ਛੇਤੀ ਸੌਣ ਦਾ ਨਾਟਕ ਕਰਦੀ। ਜਦੋਂ ਸੁਰਜੀਤ ਲਵਲੀ ਲਈ ਚਾਹ ਲੈ ਕੇ ਜਾਂਦੀ ਤਾਂ ਉਹ ਥੋੜੀ ਦੇਰ ਮਗਰੋਂ ਹੀ ਦੱਬੇ ਪੈਰੀਂ ਬਾਰੀ ਨਾਲ ਜਾ ਲਗਦੀ। ਉਹਦਾ ਜੀਅ ਕਰਦਾ ਗੁਨੀ ਵੀ ਉਹਦੇ ਨਾਲ ਇੰਜ ਹੀ ਕਰੇ ਜਿਵੇਂ ਲਵਲੀ... ਮੰਮੀ....। ਇਕ ਦਿਨ ਇਸੇ ਤਰ੍ਹਾਂ ਖਿਆਲਾਂ 'ਚ ਗਵਾਚੀ ਨੂੰ ਨੱਸਣਾ ਪਿਆ ਕਿਉਂਕਿ ਮੰਮੀ ਬਾਹਰ ਨਿਕਲਣ ਲਈ ਅਚਾਨਕ ਹੀ ਉੱਠ ਖੜੀ ਹੋਈ ਸੀ। ਕਾਹਲੀ ਕਾਹਲੀ ਕਮਰੇ 'ਚ ਪੁੱਜੀ ਤਾਂ ਹਨੇਰੇ 'ਚ ਗੋਡਾ ਮੇਜ ਨਾਲ ਜਾ ਵੱਜਾ, ਮੇਜ਼ 'ਤੇ ਪਈਆਂ ਕਿਤਾਬਾਂ ਡਿੱਗ ਪਈਆਂ। ਫੁਰਤੀ ਨਾਲ ਰਜ਼ਾਈ 'ਚ ਵੜਕੇ ਇੰਜ ਹੋ ਗਈ ਜਿਵੇਂ ਜਾਗੀ ਹੀ ਨਾ ਹੋਵੇ। ਸੁਰਜੀਤ ਨੇ ਅੰਦਰ ਆ ਕੇ ਬੱਤੀ ਜਗਾਈ, ਸਭ ਕੁਝ ਆਪਣੀ ਥਾਂ ਠੀਕ ਠਾਕ ਸੀ, ਸਿਵਾਏ ਕਿਤਾਬਾਂ ਦੇ, ਜੋ ਲਗਦਾ ਸੀ ਸਵੀਟੀ ਦੀ ਰਜਾਈ ਵੱਜਣ ਨਾਲ ਡਿੱਗ ਪਈਆਂ ਸਨ। ਉਹਨੇ ਮੇਜ਼ 'ਤੇ ਰੱਖਣ ਲਈ ਕਿਤਾਬਾਂ ਚੁੱਕੀਆਂ ਤਾਂ ਅਚਾਨਕ ਖੁੱਲ ਗਏ ਕਾਪੀ ਦੇ ਕਵਰ 'ਚੋਂ ਇਕ ਕਾਗਜ਼ ਦਾ ਟੁਕੜਾ ਡਿਗਿਆ।

ਚੁੱਕ ਕੇ ਪੜ੍ਹਿਆ,

ਸਵੀਟੀ ਡਾਰਲਿੰਗ,

....................

....................

ਤੇਰਾ ਆਪਣਾ—ਸਕਾ... ਈ... ਲੈਂਪ।

"ਅੱਛਾ! ਮੈਂ ਨਿਆਣੀ ਹੀ ਸਮਝਦੀ ਰਹੀ ਕੁੜੀ ਨੂੰ।" ਸੁਰਜੀਤ ਨੂੰ ਪਤਾ ਸੀ ਸਵੀਟੀ ਗੁਨੀ (ਗਗਨਦੀਪ) ਨੂੰ ਚੇੜ ਨਾਲ ਸਕਾਈਲੈਂਪ ਆਖਦੀ ਸੀ। ਗੁਨੀ ਉਨ੍ਹਾਂ ਦੇ ਸਾਹਮਣਿਆਂ ਦਾ ਮੁੰਡਾ ਸੀ। ਸਵੀਟੀ ਤੋਂ ਦੋ ਕੁ ਸਾਲ ਵੱਡਾ। ਉਹਦਾ ਜੀਅ ਕੀਤਾ ਸਵੀਟੀ ਨੂੰ ਹੁਣੇ ਹੀ ਉਠਾ ਕੇ ਪੁੱਛੇ, ਪਰ ਜਿਵੇਂ ਹੱਥ ਨੂੜੇ ਗਏ ਅਤੇ ਬੁੱਲ ਸਿਉਂਤੇ ਗਏ ਹੋਣ, ਅੰਦਰਲੀ ਅਵਾਜ਼ ਨੇ ਫਿਟਕਾਰਿਆ, "ਤੂੰ ਆਪ ਹੁਣੇ ਕੀ ਕਰਦੀ ਆਈ ਏਂ?".

"ਸਵੇਰੇ ਪੁੱਛੂੰ!" ਆਪੇ ਹੀ ਮਨ ਨੂੰ ਧਰਵਾਸਾ ਦੇ ਕੇ ਸੌਂ ਗਈ।

ਸਵੇਰੇ ਜਦੋਂ ਬੱਚੇ ਸਕੂਲ ਨੂੰ ਤਿਆਰ ਹੋ ਰਹੇ ਸਨ ਤਾਂ ਮਾਂ ਨੇ ਹਦਾਇਤ ਕੀਤੀ, "ਸਵੀਟੀ! ਤੂੰ ਅੱਜ ਸਕੂਲ ਨਾ ਜਾਵੀਂ, ਵੀਰ ਨੂੰ ਜਾਣ ਦੇਹ.....!"

"ਕਿਉਂ ਮੰਮੀ? ਅੱਜ ਸਾਡਾ ਟੈਸਟ ਏ....." ਉਹਨੇ ਇੰਨੀ ਕ ਦ੍ਰਿੜਤਾ ਨਾਲ ਕਿਹਾ ਜਿਸ ਤੋਂ ਸਪਸ਼ਟ ਸੀ ਕਿ ਉਹ ਰੁਕਣ ਵਾਲੀ ਨਹੀਂ। ਉਹਨੇ ਕਹੇ ਦੀ ਬਹੁਤੀ ਪ੍ਰਵਾਹ ਵੀ ਨਹੀਂ ਸੀ ਕੀਤੀ। ਦੂਜੀ ਵਾਰ ਕਹਿਣ ਦਾ ਹੌਂਸਲਾ ਨਾ ਪਿਆ ਤਾਂ ਸੁਰਜੀਤ ਨੇ ਸੋਚਿਆ "ਪਹਿਲਾਂ ਲਵਲੀ ਨਾਲ ਗੱਲ ਕਰ ਵੇਖਾਂ, ਫੇਰ ਈ ਪੁੱਛੂੰ...."

ਅਜੀਬ ਹਾਲਤ ਸੀ ਮਾਂ ਦੀ, ਅਨੋਖੀ ਚੁੱਭਵੀਂ ਸ਼ਸ਼ੋਪੰਜ, ਉਹਨੇ ਧੀ ਨੂੰ ਉਹ ਵਰਜਿਤ ਫਲ ਖਾਣ ਤੋਂ ਰੋਕਣਾ ਸੀ ਜਿਹੜਾ ਉਹ ਆਪ ਭੁੱਖੜਾਂ ਵਾਂਗ ਖਾ ਰਹੀ ਸੀ। "ਸਿਰੋਂ ਉੱਚੀ ਮੂੰਹ ਜ਼ੋਰ ਜਵਾਨੀ, ਖੌਰੇ ਕਿਸ ਮੂੰਹ ਬੋਲੇ" ਮਾਂ ਡਰ ਰਹੀ ਸੀ। ਕਾਲਜੋ ਆਏ ਲਵਲੀ ਨਾਲ ਗੱਲ ਕੀਤੀ, ਸੋਚੀਂ ਪੈ ਗਏ ਦੋਵੇਂ।

"ਤੱਤੇ ਹੋਇਆ ਨਹੀਂ ਸਰਨਾ, ਮਾਮਲਾ ਵਿਗੜ ਜੂ...." ਲਵਲੀ ਨੇ ਸਿਆਣਿਆਂ ਵਾਂਗ ਸਮਝਾਇਆ, ਅਖੀਰ ਫੈਸਲਾ ਹੋਇਆ, "ਕੁਝ ਨਾ ਕਿਹਾ ਜਾਵੇ, ਨਜ਼ਰ ਰੱਖੀਏ, ਮਿਲਣ ਦਾ ਮੌਕਾ ਨਾ ਦੇਈਏ।"

ਥੋੜ੍ਹੇ ਹੀ ਦਿਨ ਗੁਜ਼ਰੇ ਸਨ ਕਿ ਮਾਤਾ ਦੀ ਅਲਮਾਰੀ ਚੋਂ ਸੱਤ ਸੌ ਰੁਪਏ ਲਾ ਪਤਾ ਹੋ ਗਏ। ਉਹਨੇ ਆਪਣੇ ਹੱਥੀਂ ਰਕਮ ਰੱਖੀ ਸੀ ਤੇ ਲਵਲੀ ਨੇ ਉਹਦੇ ਸਾਹਮਣੇ ਹੀ ਜਿੰਦਰਾ ਲਾ ਕੇ ਚਾਬੀ ਉਹਨੂੰ ਫੜਾਈ ਸੀ। ਪਰ ਰਕਮ ਸੀ ਜਿਵੇਂ ਹਵਾ ਹੋ ਗਈ ਹੋਵੇ। ਘਰ ਦਾ ਹਰੇਕ ਜੀਅ ਭੰਬੱਤਰ ਗਿਆ। ਕੋਈ ਸ਼ੱਕ ਕਰੇ ਤਾਂ ਕਿਸ 'ਤੇ? ਵੇਖਣ ਨੂੰ ਛੋਟੀਆਂ ਪਰ ਹਾਦਸਿਆਂ ਵਾਂਗ ਡੂੰਘਾ ਅਸਰ ਪਾਉਣ ਵਾਲੀਆਂ ਇਨ੍ਹਾਂ ਘਟਨਾਵਾਂ ਨੇ ਪੂਰੇ ਪਰਿਵਾਰ ਦੇ ਵਜੂਦ ਨੂੰ ਤ੍ਰੇੜਾਂ ਤ੍ਰੇਣਾਂ ਕਰ ਦਿੱਤਾ।

ਬਬਲੂ ਕੁਝ ਦਿਨਾਂ ਤੋਂ ਉਦਾਸ, ਉਪਰਾਮ, ਪ੍ਰੇਸ਼ਾਨ ਜਿਹਾ ਫਿਰ ਰਿਹਾ ਸੀ। ਲਾਵਾਰਸਾਂ ਵਾਂਗ ਏਧਰ ਉਧਰ ਘੁੰਮਦਾ ਰਹਿੰਦਾ। ਸਕੂਲੋਂ ਸ਼ਿਕਾਹਿਤਾਂ ਆਉਣ ਲੱਗੀਆਂ ਤੇ ਗੱਲੀ ਗੁਆਂਢ ਤੋਂ ਉਲਾਂਭੇ। ਸਵੇਰ ਦਾ ਨਿਕਲਿਆ ਹਨੇਰੇ ਪਏ ਘਰ ਮੁੜਦਾ। ਸੁਰਜੀਤ ਝਿੜਕਦੀ ਤਾਂ ਅੱਗੋਂ ਲੜਨ ਨੂੰ ਪੈਂਦਾ। ਲਵਲੀ ਪਿਆਰ ਨਾਲ ਵਰਚਾਉਂਦਾ ਤਾਂ ਗੰਦੀਆਂ ਗਾਹਲਾਂ ਕੱਢਦਾ, ਦੰਦੀਆਂ ਵੱਢਦਾ। ਆਪਣੇ ਤੋਂ ਵੱਡੇ ਮੁੰਡਿਆਂ ਨਾਲ, ਸੁੰਨੀਆਂ ਥਾਵਾਂ ਤੇ ਬੈਠ ਸਿਗਰਟਾਂ ਪੀਂਦਾ।

ਬੁੱਢੀ ਮਾਤਾ ਆਪਣੇ ਆਪ 'ਚ ਹੀ ਮਸਤ ਰਹਿੰਦੀ। ਸਾਰਾ

ਸਮਾਂ ਪਾਠ ਕਰਨ 'ਤੇ ਲਾਉਂਦੀ ਤੇ ਸਾਰਾ ਧਿਆਨ ਮਾਇਆ ਸਾਂਭਣ ਵਿਚ ਲਾਈ ਰੱਖਦੀ। ਉਹ ਹੁਣ ਕੁਝ ਵਧੇਰੇ ਹੀ ਚੁਕੰਨੀ ਹੋ ਗਈ। ਵਾਰ ਵਾਰ ਰਕਮ ਗਿਣਦੀ ਦੂਹਰੇ ਤੀਹਰੇ ਜਿੰਦਰੇ ਮਾਰਦੀ।

ਸਵੀਟੀ ਨਾਲ ਹਨੀਮੂਨ ਮਨਾਉਣ ਮਗਰੋਂ ਗੁਨੀ ਹੋਰ ਕਿਧਰੇ ਵਿਆਹ ਕਰਵਾਕੇ ਆਪਣੀ ਵਹੁਟੀ ਨਾਲ ਮਸਤ ਹੋ ਗਿਆ ਸੀ। ਸਵੀਟੀ ਦੀ ਡਾਂਵਾਂਡੋਲ ਹਾਲਤ 'ਬੇੜੀ ਚੜ੍ਹੇ ਉਹ ਸ਼ਖਸ ਵਰਗੀ ਸੀ ਜਿਹਨੇ, ਹਵਾ ਦੇ ਬੁੱਲੇ ਉੱਪਰ ਭਰੋਸਾ ਕਰਕੇ ਚੱਪੂ ਦਰਿਆ ਵਿਚ ਵਗਾਹ ਮਾਰੇ ਹੋਣ।'

ਸੁਰਜੀਤ ਨੂੰ ਜ਼ਿੰਦਗੀ ਦੇ ਸਾਹਿਲ ਦੀ ਖੁਸ਼ਕ ਭੁਰਭੁਰੀ ਰੇਤ ਵਿਚ ਧਸਦੇ ਪੈਰਾਂ ਨਾਲ ਤੁਰਦਿਆਂ ਪਤਾ ਹੀ ਨਹੀਂ ਸੀ ਲੱਗਿਆ ਕਿ ਕਦੋਂ ਉਹਦੇ ਕਦਮ, ਜਲ ਤੇ ਥਲ ਦੇ ਦੁਮੇਲ ਵਾਲੀ, ਪੱਧਰੀ ਨਰਮ ਰੇਤ ਉੱਪਰ ਆ ਵਿਛੇ ਸਨ। ਕਲੋਲਾਂ ਕਰਦੀਆਂ ਛੱਲਾਂ ਦੇ ਗੁਦਗੁਦੇ ਅਹਿਸਾਸ ਨੇ, ਅਜਿਹੀ ਮਦਹੋਸ਼ੀ ਚਾੜ੍ਹੀ ਕਿ ਖਬਰ ਹੀ ਨਾ ਹੋਈ ਕਦੋਂ ਜਵਾਰ-ਭਾਟਾ ਰੋਹੜ ਕੇ ਲੈ ਗਿਆ। ਜੇ ਹੁਣ ਪੈਰ ਲੱਗੇ ਸਨ ਤਾਂ ਅਜਿਹੇ ਟਾਪੂ 'ਤੇ ਜਿੱਥੇ ਚੁਫੇਰੇ ਦੂਰ ਤੱਕ, ਜਿਥੋਂ ਤੀਕ ਨਿਗਾਹ ਜਾਵੇ ਕਿਨਾਰਾ ਨਹੀਂ ਸੀ ਦੀਂਹਦਾ। ਲਵਲੀ ਹੁਣ ਉਹਨੂੰ ਚੰਗਾ ਚੰਗਾ ਲੱਗਣੋਂ ਹਟ ਗਿਆ ਸੀ।

ਆਪਸੀ ਵਿਸ਼ਵਾਸ ਦੀ ਡੋਰ ਟੁੱਟਣ ਕਾਰਣ ਪਰਿਵਾਰ ਦੇ ਸਾਰੇ ਜੀਅ ਇਸ ਤਰ੍ਹਾਂ ਬਿਖਰੇ ਪਏ ਸਨ ਜਿਵੇਂ ਰੱਸੀਆਂ ਟੁੱਟਣ ਮਗਰੋਂ ਸਿਰਕੀ ਦੇ ਕਾਨੇ....।

ਮਾਤਾ ਦੇ ਸੱਤ ਸੌ ਰੁਪਏ ਗੁੰਮ ਹੋਣ ਤੋਂ ਦਸ ਕੁ ਦਿਨ ਮਗਰੋਂ ਹੀ ਕਿੱਲੀ ਟੰਗੇ ਕਪੜੇ ਲੀਰੋ ਲੀਰ ਹੋਏ ਮਿਲੇ ਤਾਂ ਸਾਰੇ ਟੱਬਰ ਦੀ ਖਾਨਿਓ ਗਈ। ਇਹ ਨਵਾਂ ਹੀ ਭਾਣਾ ਵਰਤ ਗਿਆ ਸੀ। ਸੁਰਜੀਤ ਦੇ ਦੋ ਨਵੇਂ ਸੂਟ, ਇਕ ਸ਼ਾਲ, ਲਵਲੀ ਦੀਆਂ ਦੋ ਪੈਂਟਾ, ਡਾਕਟਰਾਂ ਵਾਲਾ ਚਿੱਟਾ ਕੋਟ, ਥਾਂ ਕੁ ਥਾਂ ਇਸ ਤਰ੍ਹਾਂ ਕੁਤਰੇ ਪਏ ਸਨ ਕਿ ਪਾਉਣ ਜੋਗੇ ਤਾਂ ਕੀ, ਕਿਸੇ ਨੂੰ ਵਿਖਾਉਣ ਜੋਗੇ ਵੀ ਨਹੀਂ ਸਨ ਰਹੇ। ਇਹ ਸਿਲਸਿਲਾ ਇਥੇ ਹੀ ਬੰਦ ਹੋ ਜਾਂਦਾ ਤਾਂ ਵੀ ਸੌ ਸ਼ੁਕਰ ਮਨਾਉਂਦੇ ਰੱਬ ਦਾ। ਭਾਵੀ ਦਾ ਅਗਲਾ ਵਾਰ ਟਰੰਕਾਂ 'ਚ ਪਏ ਕੱਪੜਿਆਂ 'ਤੇ ਹੋਇਆ। ਸਹਿਮ ਦਾ ਮਹੌਲ ਕੁਝ ਇਸ ਤਰ੍ਹਾਂ ਦਾ ਬਣਿਆ ਕਿ ਆਂਢੀ-ਗੁਆਂਢੀ ਵੀ ਘਰ 'ਚ ਆਉਣ ਤੋਂ ਕਤਰਾਉਣ ਲੱਗ ਪਏ।

ਕੁਝ ਦਿਨ ਸੁੱਖੀਂ ਸਾਂਦੀ ਲੰਘੇ, ਮਨਾਂ ਨੂੰ ਧਰਵਾਸ ਬੱਝਿਆ। ਸੁੱਖਾਂ ਵਰ ਆ ਗਈਆਂ ਜਾਪੀਆਂ, ਅਚਾਨਕ ਅਜਿਹਾ ਭਾਣਾ ਵਰਤਿਆ ਜੋ ਕਿਸੇ ਦੇ ਚਿੱਤ ਚੇਤੇ ਵੀ ਨਹੀਂ ਸੀ। ਦਸ ਸਾਲ ਪਹਿਲਾਂ ਪ੍ਰਲੋਕ ਸਿਧਾਰ ਚੁੱਕਾ ਸਵੀਟੀ ਦਾ ਪਾਪਾ ਉਹਦੇ ਛੜੇ ਤਾਏ ਬਸੰਤ ਦੇ ਸਿਰ ਚੜ੍ਹ ਬੋਲਿਆ। ਖੇਡ ਆਉਣ ਦੀ ਸ਼ਿਕਾਇਤ ਇਸ ਛੜੇ ਤਾਏ ਨੂੰ ਪਹਿਲਾਂ ਵੀ ਸੀ। ਜਦੋਂ ਪੌਣ ਆਉਂਦੀ ਜੋਤ ਲਾ ਕੇ ਖੇਡਣ ਬੈਠ ਜਾਂਦਾ। ਘੰਟਾ-ਘੰਟਾ ਸਿਰ ਘੁਮਾਉਂਦਾ ਰਹਿੰਦਾ। ਖੇਡਦੇ ਨੂੰ ਜਦੋਂ ਡਰੇ ਸਹਿਮੇ ਜੀਆਂ ਨੇ ਘਰ ਵਿਚ ਵਾਪਰ ਰਹੀਆਂ ਘਟਨਾਵਾਂ ਬਾਰੇ ਪੁੱਛਿਆ ਤਾਂ ਜਵਾਬ ਮਿਲਿਆ, "ਮੈਂ ਇਸ ਘਰ ਦਾ ਮਾਲਕ ਹਾਂ ਜੋ ਮਰਜ਼ੀ ਲੈ ਜਾਵਾਂ, ਤੁਸੀਂ ਕੌਣ ਹੁੰਦੇ ਓ ਰੋਕਣ ਵਾਲੇ...?"

"ਭਾ ਤੂੰ ਪੈਸੇ ਕੀ ਕਰਨੇ ਹੁੰਦੇ ਨੇ....?" ਅੰਗ੍ਰੇਜ਼ ਸਿੰਘ ਨੇ ਪੁੱਛਿਆ।

"ਸ਼ਰਾਬ ਪੀਣੀ ਹੁੰਦੀ ਐ..." ਉਹਨੇ ਫੁੰਕਾਰਾ ਮਾਰਿਆ।

"ਜਿਹੜੇ ਕੱਪੜੇ ਕੱਟੇ ਗਏ ਉਹ...?"

"ਮੈਨੂੰ ਇਸ ਰੰਨ 'ਤੇ ਗੁੱਸਾ, ਮੈਂ ਏਹਨੂੰ ਬਰਬਾਦ ਕਰਕੇ ਛੱਡੂੰ....

ਮੈਂ ਏਨੂੰ ਆਖਿਆ ਸੀ ਮੇਰੇ ਵੱਡੇ ਭਰਾ ਨਾਲ ਚਾਦਰ ਪਾ ਲੈ...

ਇਹ ਮੰਨੀ ਨਹੀਂ... ਮੈਨੂੰ ਸ਼ਾਂਤੀ ਨਹੀਂ ਮਿਲੀ ... ਮੈਂ ਹਰ ਹਫਤੇ ਆਊਂ... ਹਰੇਕ ਵੀਰਵਾਰ ਨੂੰ...."

ਅਮਲੀ ਦਾ ਇਹ ਪ੍ਰਸੰਗ ਪਤਾ ਨਹੀਂ ਕਦੋਂ ਤੱਕ ਜਾਰੀ ਰਹਿੰਦਾ ਜੇ ਕੋਈ ਜਣਾ ਉਹਦੇ ਜੁੰਡੀ ਦੇ ਯਾਰ ਗਿਆਨੀ ਨੂੰ ਨਾ ਸੱਦ ਲਿਆਉਂਦਾ। ਗਿਆਨੀ ਨੇ ਆ ਕੇ ਸਤਿਨਾਮ ਵਾਹਿਗੁਰੂ ਦਾ ਜਾਪ ਕਰਦਿਆਂ ਛੜੇ ਦੇ ਮੂੰਹ 'ਤੇ ਪਾਣੀ ਦੇ ਛੱਟੇ ਮਾਰੇ। ਵਾਲਾਂ ਤੋਂ ਫੜਕੇ ਝੰਜੋੜਿਆ, ਸ਼ਾਂਤ ਕਰਕੇ ਉਠਾਇਆ, ਇਸ ਤੋਂ ਪਹਿਲਾਂ ਕਿ ਘਰ ਦੇ ਜੀਅ ਕੁਝ ਪੁੱਛਣੇ ਨਾਲ ਹੀ ਲੈ ਕੇ ਚਲਾ ਗਿਆ।

ਅਗਲੀ ਸਵੇਰ ਆਂਢ ਗੁਆਂਢ ਦੇ ਸਿਆਣੇ ਸਰੀਰਾਂ ਸਲਾਹ ਦਿੱਤੀ "ਭਾਈ ਮਾਂਹਰਾਜ ਦਾ ਪਾਠ ਕਰਾਓ ਜਿਥੇ ਜਾਪ ਹੋਵੇ ਉਥੇ ਨਹੀਂ ਖੰਘਦੀਆਂ ਬਦ-ਰੂਹਾਂ..." ਗਲ ਸਾਰਿਆਂ ਦੇ ਮਨ ਲਗ ਗਈ।

ਅਖੰਡ ਪਾਠ ਰਖਾਇਆ-ਸ਼ਬਦ ਕੀਰਤਨ ਹੋਇਆ, ਭਾਈ ਜੀ ਨੇ ਭੋਗ ਪਾਇਆ, ਭਟਕੀ ਰੂਹ ਨੂੰ ਚਰਨਾਂ 'ਚ ਨਿਵਾਸ ਬਖਸ਼ਣ ਅਤੇ ਬਾਕੀ ਪਰਿਵਾਰ 'ਤੇ ਮਿਹਰ ਦੀ ਨਿਗਾਹ ਰੱਖਣ ਦੀ ਅਰਦਾਸ ਪ੍ਰਭੂ ਅੱਗੇ ਕੀਤੀ। ਆਪਣੀ ਭੇਟਾ ਲੈ ਕੇ ਸਮਾਨ ਸਮੇਟਿਆ ਤੇ ਚਾਲੇ ਪਾ ਗਏ।

ਮਾਹਰਾਜ ਦੀ ਸਵਾਰੀ ਅਜੇ ਬਰੂਹਾਂ ਤੋਂ ਬਾਹਰ ਹੀ ਹੋਈ ਸੀ ਕਿ ਸਵੀਟੀ ਦੀ ਮਾਮੀ ਦੇ ਪਰਸ ਚੋਂ ਸੋਨੇ ਦੀ ਜ਼ੰਜੀਰ ਗੁੰਮ ਹੋਣ ਦਾ ਰੌਲਾ ਪੈ ਗਿਆ, ਜੋ ਲੱਖ ਢੂੰਡਣ ਤੇ ਵੀ ਨਾ ਮਿਲੀ।

ਭੋਗ ਮਗਰੋਂ ਵਾਪਸ ਜਾਣ ਨੂੰ ਤਿਆਰ ਹੋਏ ਲਵਲੀ ਦੇ ਟਿਊਸ਼ਨ ਪੜ੍ਹਾਉਣ ਵਾਲੇ ਪ੍ਰੋਫੈਸਰ ਨੇ ਚੇਨੀ ਗੁੰਮ ਹੋਣ ਬਾਰੇ ਸਰਸਰੀ ਹੈਰਾਨੀ ਜਾਹਰ ਕਰਨ ਬਾਅਦ ਸਵੀਟੀ ਦੇ ਮਾਮੇ ਨੂੰ ਦੱਸਿਆ, "ਲਵਲੀ ਅੱਜ ਕੱਲ੍ਹ ਪੜ੍ਹਾਈ 'ਚੋਂ ਕੁਝ ਪਿਛੇ ਜਾ ਰਿਹੈ...." ਉਹ ਪਹਿਲਾਂ ਵੀ ਇਕ ਦੂਸਰੇ ਨੂੰ ਜਾਣਦੇ ਸਨ। ਬਦਲੇ ਵਿਚ, ਕੁਲਵੰਤ ਸਿੰਘ ਨੇ ਪਰਿਵਾਰ ਉੱਪਰ ਆਈ ਸਾੜ੍ਹਸਤੀ ਦਾ ਸਾਰਾ ਹਾਲ ਖੋਹਲ ਸੁਣਾਇਆ। ਪ੍ਰੋ. ਸੁਣਕੇ ਗੰਭੀਰ ਹੋ ਗਿਆ। ਕੁਝ ਪਲ ਸਾਹ ਰੋਕੀ ਸੋਚਦਾ ਰਿਹਾ ਅਖੀਰ ਕਿਸੇ ਫੈਸਲੇ 'ਤੇ ਪਹੁੰਚ ਕੇ ਬੋਲਿਆ।

"ਮੈਨੂੰ ਇਜ਼ਾਜ਼ਤ ਦਿਓ ਤਾਂ ਮੈਂ ਠੀਕ ਕਰ ਸਕਦਾ।"

"ਤੁਸੀਂ?..." ਕੁਲਵੰਤ ਸਿੰਘ ਸਿਰ ਤੋਂ ਪੈਰਾਂ ਤੀਕ ਹੈਰਾਨ ਹੋ ਗਿਆ।

"ਹਾਂ, ਜੀ, ਘਰ ਦੇ ਇਕੱਲੇ-ਇਕੱਲੇ ਜੀਅ ਨਾਲ ਇੰਟਰਵਿਊ ਕਰਨੀ ਪਊ..."

"ਭੈਣ ਨਾਲ ਗੱਲ ਕਰਦੇ ਆਂ...." ਕੁਲਵੰਤ ਸਿੰਘ ਦੀ ਸੁਰ ਤੋਂ ਸਪਸ਼ਟ ਸੀ ਕਿ ਉਹ ਪ੍ਰੋਫੈਸਰ ਨੂੰ ਅਜਮਾਅ ਲੈਣ ਲਈ ਕਾਹਲਾ ਸੀ। ਉਹਨੂੰ ਹੋਰ ਚਾਹੀਦਾ ਵੀ ਕੀ ਸੀ ਜੇ ਉਹਦੀ ਭੈਣ ਦਾ ਘਰ ਉਜੜਨੋ ਬਚ ਜਾਵੇ।

ਪ੍ਰੋਫੈਸਰ ਨੇ ਆਪਣੀ ਹੀ ਤਰੀਕੇ ਨਾਲ ਕੰਮ ਸ਼ੁਰੂ ਕੀਤਾ, ਘਰ ਦੀ ਹਰੇਕ ਵਸਤੂ ਨੂੰ ਗਹੁ ਨਾਲ ਵੇਖਿਆ ਕੱਟੇ ਹੋਏ ਕਪੜਿਆਂ ਨੂੰ ਟੀ. ਵੀ. ਨੂੰ ਮਾਤਾ ਦੀ ਅਲਮਾਰੀ ਨੂੰ ਇਥੋਂ ਤੱਕ ਕਿ ਘਰ ਦੇ ਸਾਰੇ ਜੀਆਂ ਨੂੰ ਵੀ ਸਿਰ ਤੋਂ ਪੈਰਾਂ ਤੀਕ। ਇਸ ਪਿਛੋਂ ਉਹਨੇ ਘਰ ਦੇ ਹਰੇਕ ਜੀਅ ਨਾਲ ਇਕਾਂਤ ਵਿਚ ਬੈਠ ਕੇ ਗੱਲਾਂ ਕੀਤੀਆਂ। ਬੁਢੀ ਮਾਤਾ ਨਾਲ ਤੇ ਸਵੀਟੀ ਦੇ ਛੜੇ ਤਾਏ ਨਾਲ ਵੀ। ਆਪਣਾ ਕੰਮ ਪੂਰਾ ਕਰਦਿਆਂ ਉਹਨੂੰ ਸ਼ਾਮ ਪੈ ਗਈ। ਕੁਝ ਚਿਰ ਇਕੱਲਾ ਬੈਠ ਕੇ ਸਿੱਟਾ



ਕੱਢਣ ਮਗਰੋਂ ਉਹਨੇ ਸੁਰਜੀਤ ਨੂੰ ਬੁਲਾਇਆ। ਗੱਲ ਬਾਤ ਪਹਿਲਾਂ ਨਾਲ ਵਧੇਰੇ ਅਪਣੱਤ ਤੇ ਦੋਸਤਾਨਾ ਲਹਿਜੇ 'ਚ ਸ਼ੁਰੂ ਕਰਦਿਆਂ ਪੁੱਛਿਆ,

"ਜਦੋਂ ਭਾਈ ਸਾਅਹਬ ਪੂਰੇ ਹੋਏ, ਤੁਹਾਡੀ ਉਮਰ ਅਠਾਈ ਉਣੱਤੀ ਸਾਲ ਦੀ ਹਊ?"

"ਹੂੰ... ਜੀ...."

"ਰੀ-ਮੈਰਿਜ ਬਾਰੇ ਨਹੀਂ ਸੋਚਿਆ?"

"ਇਸ ਬਾਰੇ 'ਚ ਤੇ ਮਾਂ-ਪਿਓ ਜਾਂ ਭੈਣ-ਭਰਾਵਾਂ ਨੇ ਸੋਚਣਾ ਸੀ... ਮੈਂ ਕੀ...."

"ਮਾਤਾ ਜੀ ਦੱਸਦੇ ਸੀ, ਗੱਲ ਛੇੜੀ ਸੀ, ਤੁਸੀਂ ਮੰਨੇ ਨਹੀਂ?"

"ਉਨ੍ਹਾਂ ਨੂੰ ਗੁਜਾਰਿਆਂ ਮਸੀਂ ਮਹੀਨਾ ਹੋਇਆ ਸੀ ਉਦੋਂ....ਉਦੋਂ ਮੈਨੂੰ ਵਿਆਹ ਥੋੜ੍ਹਾ ਸੁੱਝਦਾ ਸੀ... ਫਿਰ ਗੱਲ ਚਲਾਈ ਵੀ ਤੇ ਉਹ ਵੀ ਅਮਲੀ ਨਾਲ....."

"ਤੁਹਾਨੂੰ ਇਸ ਅਰਸੇ ਦੌਰਾਨ ਆਦਮੀ ਦੀ ਲੋੜ ਨਹੀਂ ਮਹਿਸੂਸ ਹੋਈ ਕਦੇ?"

"ਭਾਅ ਜੀ! .... ਤੁਸੀਂ ਆਪ ਸਿਆਣੇ ਓ... ਆਦਮੀ ਦੀ ਲੋੜ ਕਿਹੜੀ ਜਨਾਨੀ ਨੂੰ ਨਹੀਂ ਹੁੰਦੀ!... ਬਾਕੀ ਗੱਲਾਂ ਛੱਡ ਵੀ ਦੇਈਏ... ਦੁੱਖ ਸੁੱਖ ਦਾ ਸਾਂਝੀ ਤੇ ਚਾਹੀਦਾ ਈ ਆ ਕੋਈ"। ਸੁਰਜੀਤ ਨੇ ਨਿਸੰਗ ਹੋ ਕੇ ਕਿਹਾ,

"ਹੁਣ ਹੋ ਸਕਦਾ ਕੁਝ?"

"ਹੁਣ ਤੇ ਭਾਅ ਜੀ! ਐ ਈ ਕੱਟਣੀ ਪਊ.... ਜਿਹੜੇ ਚਾਰ ਸਾਲ ਬਚਦੇ ਜਿੰਦਗੀ ਦੇ.... ਕੁੜੀ ਵਿਆਹੁਣ ਜੋਗੀ ਹੋ ਚੱਲੀ...."

"ਤੁਹਾਨੂੰ ਸਵੀਟੀ ਦੀ ਕਿਸੇ ਮੁੰਡੇ ਨਾਲ ਦੋਸਤੀ ਬਾਰੇ ਪਤੈ?"

"ਹਾਂ...! ਮੈਂ ਉਹਦੀ ਇਕ ਚਿੱਠੀ ਫੜੀ ਸੀ, ਫਿਰ ਲਗਾਤਾਰ

"ਹਾਂ...!ਮੈਂ ਉਹਦੀ ਇਕ ਚਿੱਠੀ ਫੜੀ ਸੀ, ਫਿਰ ਲਗਾਤਾਰ" — 

ਨਿਗਰਾਨੀ ਰੱਖੀ, ਹੁਣ ਉਸ ਮੁੰਡੇ ਦਾ ਵਿਆਹ ਹੋ ਗਿਆ...."

"ਤੁਹਾਨੂੰ ਇਹ ਪਤਾ ਬਈ... ਸਵੀਟੀ ਨੇ ਤੁਹਾਨੂੰ ਲਵਲੀ ਨਾਲ ਵੇਖਿਐ....?"

"ਹੈ....?" ਸੁਰਜੀਤ ਪਲ ਹੀ ਪਲ ਹੱਡ ਮਾਸ ਦਾ ਪੁਤਲਾ ਬਣ ਕੇ ਰਹਿ ਗਈ। ਲਾਲ ਦਗਦਾ ਚਿਹਰਾ ਸ਼ਰਮਿੰਦਗੀ ਨਾਲ ਧੁਆਂਖਿਆ ਗਿਆ।

"ਕੱਲੀ ਸਵੀਟੀ ਨੂੰ ਈ ਨਹੀਂ... ਬਬਲੂ ਨੂੰ ਵੀ ਪਤਾ....."

ਸੁਣ ਕੇ ਸੁਰਜੀਤ ਦਾ ਸਿਰ ਫੱਟਣ ਵਾਲਾ ਹੋ ਗਿਆ, ਜਿਵੇਂ ਪ੍ਰੋਫੈਸਰ ਨੇ ਸਿਰ ਵਿਚ ਹਥੌੜਾ ਕੱਢ ਮਾਰਿਆ ਹੋਵੇ। ਦੋਵ੍ਹਾਂ ਹੱਥਾਂ 'ਚ ਮੂੰਹ ਲਕੋ ਕੇ ਫੁੱਟ ਫੁੱਟ ਰੋਣ ਲੱਗੀ।

"ਭਾਅ ਜੀ.. ਮੇਤੋਂ .... ਇਹ... ਕੀ...ਹੋ...ਗਿਆ..."

ਪ੍ਰੋਫੈਸਰ ਨੇ ਪਿਆਰ ਨਾਲ ਸਿਰ ਤੇ ਹੱਥ ਫੇਰਦਿਆਂ ਦਿਲਾਸਾ ਦਿੱਤਾ

"ਕਸੂਰ ਤਹਾਡਾ ਨਹੀਂ.... ਅਸਾਡਾ.... ਸਮਾਜ ਦਾ..."

"ਮੈਂ ਭਾਅ.... ਜੀ... ਮੈਂ ਕਿਹੜਾ ਮੂੰਹ ਲੈ ਕੇ ਨਿਆਣਿਆ ਸਾਹਮਣੇ ਜਾਊਂ....."

ਉਹਦੇ ਤੋਂ ਰੋਣ ਠੱਲਿਆ ਨਹੀਂ ਸੀ ਜਾ ਰਿਹਾ, ਰੋ ਰੋ ਕੇ ਪ੍ਰੋਫੈਸਰ ਦਾ ਮੋਢਾ ਭਿਉਂ ਦਿੱਤਾ।

"ਘਬਰਾਉਣ ਦੀ ਲੋੜ ਨਹੀਂ, ਬੱਚੇ ਸਮਝਦਾਰ ਨੇ ਤੁਹਾਡੇ..."

ਜਦੋਂ ਸੁਰਜੀਤ ਮਨ ਹੌਲਾ ਕਰ ਹਟੀ ਤਾਂ ਵਾਸਤਾ ਪਾਇਆ,

"ਵੀਰ ਜੀ ਨੂੰ ਨਾ ਦੱਸਿਓ ....."

"ਨਹੀਂ.....ਨਹੀਂ.... ਬੇ ਫਿਕਰ ਰਹੋ ਤੁਸੀਂ....."

ਪ੍ਰੋਫੈਸਰ ਨੇ ਦੱਸਿਆ ਕਿ ਬਬਲੂ ਨੇ ਕਿਸੇ ਰਾਤ ਸਭ ਕੁਝ ਵੇਖ ਲਿਆ ਸੀ। ਬਾਲ ਉਮਰ, ਨਾ ਜਰ ਸਕਦਾ ਸੀ ਤੇ ਨਾ ਕੁਝ ਕਰ ਸਕਦਾ ਸੀ, ਇਸ ਲਈ ਬਦਲੇ ਦੀ ਭਾਵਨਾ ਨਾਲ ਕੱਪੜੇ ਕੱਟੇ ਸਨ ਉਸਨੇ। ਉੱਠਣ ਬੈਠਣ ਵਿਗੜੇ ਹੋਏ ਮੁੰਡਿਆਂ ਨਾਲ ਵਧਾ ਰਿਹਾ ਸੀ, ਇਸਦਾ ਇਕ ਕਾਰਣ ਸੁਰਜੀਤ ਦਾ ਉਹਦੇ ਵੱਲੋਂ ਅਵੇਸਲੀ ਹੋ ਜਾਣਾ ਵੀ ਸੀ। ਸੱਤ ਸੌ ਰੁਪਏ ਤੇ ਟੀ. ਵੀ. ਦਾ ਰਿਮੋਟ ਛੜੇ ਅਮਲੀ ਦੀ ਭੇਟ ਚੜ੍ਹ ਗਏ ਸਨ, ਮਾਤਾ ਨੂੰ ਪਤਾ ਲੱਗ ਗਿਆ ਸੀ, 'ਪਰ ਝੱਗਾ ਚੁੱਕਿਆਂ ਆਪਣਾ ਹੀ ਢਿੱਡ ਨੰਗਾ ਹੁੰਦਾ!' ਸੁਰਜੀਤ ਨੇ ਉਹਦੇ ਨਾਲ ਕਰੇਵਾ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਤੇ ਉਲਟਾ ਉਹਦੀ ਬੇ-ਇਜ਼ਤੀ ਕੀਤੀ ਸੀ। ਉਹ ਪਖੰਡ ਕਰਕੇ ਆਪਣਾ ਗੁੱਸਾ ਕੱਢ ਰਿਹਾ ਸੀ। ਪ੍ਰੋਫੈਸਰ ਨੇ ਘਰ ਦੇ ਕਿਸੇ ਵੀ ਜੀਅ ਤੋਂ ਕੁਝ ਵੀ ਨਾ ਪੁੱਛਣ ਦਾ ਇਕਰਾਰ ਲੈਂਦਿਆਂ ਕਿਹਾ, "ਆਹ ਆਪਣੀ ਚੇਨੀ ਲੈ ਜਾਓ!" ਪਰਸ ਚੋਂ ਗੁਆਚੀ ਸੋਨੇ ਦੀ ਜ਼ੰਜੀਰ ਘਰ ਦੇ ਕਿਸ ਕੋਨੇ ਚੋਂ ਜਾਂ ਜੀਅ ਤੋਂ ਮਿਲੀ, ਪੁੱਛਣ ਦਾ ਹੌਂਸਲਾ ਸੁਰਜੀਤ ਦਾ ਨਹੀਂ ਪਿਆ ਤੇ ਪ੍ਰੋਫੈਸਰ ਦੱਸਣ ਦੀ ਰੌਅ ਵਿਚ ਨਹੀਂ ਸੀ।

## ਲਾਈਫ ਮੈਂਬਰਸ਼ਿਪ

534-ਸ੍ਰੀ ਨਿਰਮਲ ਸਿੰਘ ਡੀ. ਪੀ. ਈ,. ਪਿੰਡ ਤੇ ਡਾਕ ਡੱਲੀ ਜ਼ਿਲਾ ਜਲੰਧਰ

535-ਡਾ. ਵਿਕਰਮਜੀਤ ਸਿੰਘ ਸਪੁੱਤਰ ਸ੍ਰੀ ਜੋਧ ਸਿੰਘ, ਪਿੰਡ ਤੇ ਡਾਕ ਕੋਟਲੀ ਖਾਸ, ਜਿਲਾ ਹੁਸ਼ਿਆਰਪੁਰ

536-ਸ. ਬਲਵੀਰ ਸਿੰਘ ਚੋਠੀਆਂ, ਸਰਕਾਰੀ ਪ੍ਰਾਇਮਰੀ ਸਕੂਲ, ਕੋਟ ਬਖਤੂ ਜਿਲਾ ਬਠਿੰਡਾ

537-ਡਾ. ਜਲੌਰ ਸਿੰਘ ਮੱਲੀ (ਵੈਦ), ਪਿੰਡ ਸੰਗਤਪੁਰਾ, ਤਹਿ ਬਾਘਾ ਪੁਰਾਣਾ, ਜ਼ਿਲਾ ਮੋਗਾ

538-ਸ੍ਰੀ ਕੇਵਲ ਸਿੰਘ (ਸਾਬਕਾ ਪੰਚਾਇਤ ਮੈਂਬਰ) ਸਪੁੱਤਰ ਸ੍ਰੀ ਮੇਜਰ ਸਿੰਘ, ਪਿੰਡ ਤੇ ਡਾਕ ਮਾੜੀ ਮੁਸਤਫਾ ਤਹਿ ਬਾਘਾ ਪੁਰਾਣਾ, ਜਿਲਾ ਮੋਗਾ

539-ਸ੍ਰੀ ਸੁਬੇਗ ਸਿੰਘ ਵਿਰਕ, ਪਿੰਡ ਅਮ੍ਰਿਤਪੁਰ ਫਾਰਮ ਮੁਰਲੀਧਰ, ਡਾਕ. ਮਹੀ ਪੂਰਵਾ, ਵਾਇਆ ਮਧਵਾਪੁਰ, ਤਹਿ ਨਾਨਪਾਰਾ, ਜ਼ਿਲਾ ਬਹਰਾਈਚ, ਉੱਤਰਪ੍ਰਦੇਸ਼ 271855

540-ਸ੍ਰੀ ਮਨਜੀਤ ਸਿੰਘ ਲੈਕਚਰਾਰ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਸੰਗਤਮੰਡੀ ਜਿਲਾ ਬਠਿੰਡਾ।

541-ਸ੍ਰੀ ਬਲਦੇਵ ਸਿੰਘ ਸਾਬਕਾ ਸਰਪੰਚ, ਪਿੰਡ ਤੇ ਡਾਕ ਲੈਪੋ, (ਰਣਜੀਤ ਗੜ) ਤਹਿ ਜਲਾਲਾਬਾਦ ਪੱਛਮੀ ਜਿਲਾ ਫਿਰੋਜ਼ਪੁਰ

542-ਸ੍ਰੀ ਚਰਨ ਸਿੰਘ ਸਪੁੱਤਰ ਸ੍ਰੀ ਬਚਨ ਸਿੰਘ ਪਿੰਡ ਤੇ ਡਾਕ ਸੁਖੀਏ ਦਾ ਤਹਿ ਬਰਨਾਲਾ ਜਿਲਾ ਸੰਗਰੂਰ

543-ਸ੍ਰੀ ਲਖਵਿੰਦਰ ਸਿੰਘ ਮੁੰਦਰ, ਸਪੁੱਤਰ ਸ੍ਰੀ ਜਸਵਿੰਦਰ ਸਿੰਘ, ਪਿੰਡ ਤੇ ਡਾਕ ਮਿਆਣੀ-4 ਜਿਲਾ ਹੁਸ਼ਿਆਰਪੁਰ

ਮਿੰਨੀ ਕਹਾਣੀ

# ਦੁੱਧ-ਨਹੀਂ-ਲਹੂ

**-ਵਿਜੈ ਬੰਬੇਲੀ**

ਭਖ ਜਿਹੀ ਤਾਂ ਬੇਸ਼ੱਕ ਉਸਨੂੰ ਪਰਸੋਂ ਤੋਂ ਹੀ ਸੀ, ਪਰ ਮਾਲਕਾਂ ਪਾਸੋਂ ਕੰਮ ਚੋਰ-ਮੱਚੜ ਵਰਗੇ ਅਲੰਕਾਰ ਨਾ ਸੁਨਣੇ ਪੈਣ, ਉਸਨੇ ਦੜ੍ਹ ਵੱਟੀ ਰੱਖੀ। ਪਰ ਜਦੋਂ ਪਾਣੀ ਸਿਰ ਉਤੋਂ ਹੀ ਲੰਘਦਾ ਜਾਪਿਆ ਤਾਂ ਘਰ ਦੇ ਮਾਲਕਾਂ ਵਿਚੋਂ ਇਕ ਵੱਡੀ ਬੇਜੀ ਨੇ ਉਸਨੂੰ ਸਰਕਾਰੀ ਡਿਸਪੈਂਸਰੀਓਂ ਦਵਾਈ ਲੈ ਆਉਣ ਦਾ ਫੁਰਮਾਨ ਚਾੜ੍ਹ ਦਿੱਤਾ।

ਹੂੰ! ਐਨ ਜਮਦੂਤ ਦੇ ਚਾਲੇ ਪਾਉਣ 'ਤੇ ਹੀ ਡਾਕਟਰ ਵੱਲ ਨੱਠਿਓ ਕਰੋ-ਡਿਸਪੈਂਸਰੀ ਦਾ ਕੁੱਬਾ ਜਿਹਾ ਕੰਪੋਡਰ ਥਰਮਾਮੀਟਰ ਨਾਲ ਉਸਦਾ ਬੁਖ਼ਾਰ ਚੈਕ ਕਰਦਾ, ਮੁਸਕੜਿਓਂ ਹੱਸਿਆ। ਲਾ 'ਗੂਠਾ-ਇਸ ਰਾਜਿਸ਼ਟਰ ਕੱਟਣੀ 'ਤੇ-'ਰਾਮ ਕਰੀ' ਰਾਮ-ਕੰਪੋਡਰ ਉਸਨੂੰ ਚਾਰ ਪੰਜ ਚਿੱਟੀਆ ਜਿਹੀਆ ਗੋਲੀਆਂ ਫੜਾਉਂਦਾ ਬੋਲਿਆ। 'ਨਾਲੇ ਗੱਲ ਸੁਣ ਉਏ! ਦੂਧ ਜ਼ਰੂਰ ਪੀਵੀਂ, ਦੋ-ਚਾਰ ਦਿਨ ਡਕਕੇ। ਸਮਝਿਆ! ਨਹੀਂ ਤਾਂ ਡਮਾਗ ਚੁਕਿਆ ਜਾਊ। ਗੋਲੀਆਂ ਬੜੀਆਂ ਤੇਜ਼ ਆਂ। ਆਪਣਾ ਬੰਦਾ ਸਮਝ ਕੇ ਦੇ ਦਿੱਤੀਆ ਸੂ। ਬੁਖਾਰ ਤਾਂ ਹੋ ਜੂ ਛੂ ਮੰਤਰ, ਅੱਜ ਈ।' ਕੰਪੋਡਰ ਪਟਾ ਚੜ੍ਹੀ ਮਸ਼ੀਨ ਵਾਂਗੂ ਇਕ ਸਾਹੇ ਬੋਲੀ ਗਿਆ।

'ਦੂੱਧ....' ਉਹ ਹੌਲੀ ਜਿਹੇ ਬੁੜਬੜਾਇਆ।

'ਹੋਰ ਕੀ, ਜ਼ਹਿਰ ਪੀਣ ਦੀ ਫਰਮੈਸ਼ ਕਰਤੀ? ਉਏ ਜਾਨ ਨਾਲ ਈ ਜਹਾਨ ਆ। ਨਾ-ਜਿਹੜੀਆਂ ਉੱਚੀ ਹਵੇਲੀ ਆਲਿਆਂ ਦੇ ਸੱਤ-ਅੱਠ ਕੀਲੇ ਬੱਧੀਆਂ, ਕੀ ਉਨ੍ਹਾਂ ਦਾ ਦੂੱਧ ਉਹ ਗੌਭਲ ਜਿਹੀਆਂ ਕੱਲੀਆਂ ਈ ਡੀਕ ਜਾਂਦੀਆਂ?' ਧੌਲਦਾੜ੍ਹੀਆਂ, ਕੰਪੋਡਰ ਗੋਲ-ਮਸ਼ਕਰੀ ਕਰਦਾ ਮੁਛਾਂ 'ਤੇ ਹੱਥ ਫੇਰ ਰਿਹਾ ਸੀ। 'ਉਏ ਮੇਰੇ ਅਰਗੇ ਤਾਂ ਧਾਰ ਕੱਢਦੇ ਈ, ਪੂਰੀ ਦੀ ਪੂਰੀ ਮੱਝ ਦੀ ਚੁੰਘ ਜਾਣ' ਮਾੜਕੂ ਜਿਹਾ ਕੰਪੋਡਰ ਆਪਣੇ ਅਪਾ ਨੂੰ ਖੱਬੀ-ਖਾਨ ਚਤਾਰ ਰਿਹਾ ਸੀ। 'ਘੱਟ ਤੂੰ ਵੀ ਨੀ ਕਰਦਾ ਹੋਣਾ।' ਕੰਪੋਡਰ ਇਕ ਅੱਖ ਘੁੱਟ ਕੇ ਉਸਨੂੰ ਫਿਰ ਮੁਖਾਤਿਬ ਹੁੰਦਾ ਸਿਰ ਘੁਮਾਉਣ ਲੱਗਾ ਤਾਂ ਉਹ ਵਿਚਾਰਾ ਹੌਕਾ ਭਰਕੇ ਰਹਿ ਗਿਆ।

'ਰਾਮ ਆ ਗਿਆ ਤਾਂ ਦੱਸ ਜਾਈ, ਨਹੀਂ ਤਾਂ ਆਥਣੇ, ਸਿੱਧਾ ਪਹੁੰਚ ਜਾਈਂ, ਵੱਡੇ ਡਾਕਦਾਰ ਦੇ ਘਰ, ਤੇ ਦਵਾਈ ਫੜ ਲਈ, ਨਕਦੋਂ ਨਕਦੀ। ਜਦ ਚਾਰ ਪੈਸੇ ਹੱਥ ਹੋਏ ਤਾਂ ਘਰ ਆ ਜਾਈਂ, ਤੇਰੇ ਤਾਕਤੀ ਟੀਕੇ ਲਾਊ-ਬੜੀ ਤਕੜੀ ਕੰਪਨੀ ਦੇ ਆਂ, ਕੱਲ੍ਹ ਈ ਸ਼ਹਿਰੋਂ ਲਿਆਇਆ' ਕੰਪੋਡਰ ਬੈਗ 'ਚੋਂ ਟੀਕੇ ਕੱਢਕੇ ਵਿਖਾਉਂਦਾ ਬੋਲਿਆ, ਜਿਹਨਾਂ ਉੱਤੇ ਮੋਟਾ ਜਿਹਾ ਲਿਖਿਆ ਸੀ 'ਸੈਂਪਲ ਓਨਲੀ-ਨਾਟ ਫਾਰ ਸੈਲ'। ਸ਼ਾਇਦ ਗੁਲੂਕੋਜ਼ ਦੀ ਵੀ ਲੋੜ ਪੈ ਜਾਵੇ ਖ਼ੂਨ ਚੱਟ ਲਿਆ ਆਂ ਏ ਤੇਰਾ ਸਾਰਾ ਇਸ ਡਿਸਕੋ ਬੁਖਾਰ ਨੇ। ਮਖ ਕਿਵੇਂ ਬੱਗਾ ਹੋਇਆ ਫਿਰਦੈ।' ਕੰਪੋਡਰ ਉਸ਼ਦੀ ਅੰਗਿਆਰ ਵਾਂਗ ਭੱਖਦੀ ਪਿਠ ਉੱਤੇ ਹੱਥ ਫੇਰਨ ਲੱਗਾ।

ਸਾਲਾ! ਗੁਲਕੋਜ਼ ਦਾ... ਦੂੱਧ ਦੀ ਘੁੱਟ ਲਈ ਪੈਸੇ ਨੀ ਤੇ ਇਹ ਤਾਕਤੀ ਟੀਕਿਆਂ ਦੀ ਸਲਾਹ ਦਿੰਦਾ ਉਸਨੇ ਮਨ ਅੰਦਰ ਹੀ ਕੰਪੋਡਰ ਨੂੰ ਵੱਡੀ ਸਾਰੀ ਗਾਲ੍ਹ ਕੱਢੀ। ਉਸਨੂੰ ਇਸ ਗੱਲ ਦੀ ਉਕਾ ਈ ਸਮਝ ਨਹੀਂ ਸੀ ਆ ਰਹੀ, ਕਿ ਕੰਪਾਊਡਰ ਉਸ ਨਾਲ ਹਮਦਰਦੀ ਜਤਾ ਰਿਹਾ ਸੀ ਜਾਂ ਗਾਹਕ ਬੰਨਣ ਵਾਲੀ ਗੱਲ ਕਰ ਰਿਹਾ ਸੀ।

ਡਿਗਦਾ-ਢਹਿੰਦਾ, ਉਹ ਘਰ ਆ ਮੰਜੀ ਉਤੇ ਲੁੜਕ ਗਿਆ।

'ਵੇ! ਲੈ ਆਇਆ... ਸਾਰਾ ਦਿਨ ਲਾਕੇ' ਵੱਡੀ ਬੇਜੀ ਉਸ ਵੱਲ ਅਹੁਲੀ।

'ਹਾਂ ਜੀ, .... ਮਾਤਾ ਡਾਕਟਰ ਨੇ, ਮਗਰੋਂ ਦੂੱਧ ਲੈਣ ਦੀ ਬੜੀ ਤਾਕੀਦ ਕੀਤੀ ਆਂ, ਜੇ ਘਰ ਦੋ-ਚਾਰ ਘੁੱਟਾ....।'

ਪਰ ਉਹ ਉਸਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਈ ਬੋਲ ਪਈ-'ਲੈ ਭਲਾ! ਏਸ ਵੇਲੇ ਦੂੱਧ ਕਿਥੋਂ? ਨਾ ਤੈਨੂੰ ਚੰਗਾ ਭਲਾ ਪਤਾ, ਸਾਡੇ ਇਥੇ ਰੋਜ਼, ਵੀਹ ਆਉਂਦੇ ਤੇ ਵੀਹ ਜਾਂਦੇ। ਕਿਸੇ ਨੂੰ ਦੂੱਧ... ਕਿਸੇ ਨੂੰ ਚਾਹ...ਤੇ ਕਿਸੇ ਨੂੰ ਕੱਚੀ ਲੱਸੀ। ਤੈਨੂੰ ਪਤਾ ਈ ਆਂ, ਵੱਡਿਆਂ ਘਰਾਂ 'ਚ.... ਜਿੰਨੀ ਚੀਜ਼ ਹੋਵੇ, ਉਨ੍ਹੀ ਥੋੜ੍ਹੀ।' ਉਸਨੇ ਇਕੋ ਸਾਹੇ ਇਹ ਗੱਲ ਚਿਤਾਰ ਦਿੱਤੀ ਕਿ ਘਰ ਤਾਂ ਦੂੱਧ ਦੀ ਤਿਪ ਵੀ ਨਹੀਂ ਬੱਚਦੀ।

'ਮਾਤਾ! ਹੁਣ ਨਹੀਂ ਤਾਂ ਆਥਣੇ....' ਪਰ ਵੱਡੀ ਬੇਜੀ ਦੇ ਮੱਥੇ ਸੋ ਤਿਊੜੀ ਪੈਂਦੀ ਵੇਖਕੇ, ਉਨ੍ਹ ਗੱਲ ਵਿਚਾਲੈ ਹੀ ਛੱਡ ਤੀ।

'ਚਲੋ! ਪਾਣੀ ਈ ਭੇਜ ਦਿਓ-ਜੀ! ਠੰਡਾ ਜਿਹਾ-ਸੀਨਾ ਤਾਂ ਠਰ ਜਾਵੇ-ਦੂੱਧ ਈ ਸਮਝ ਕੇ ਪੀ ਜਾਵਾਂਗੇ।' ਉਹ ਹੋਕਾ ਭਰਕੇ ਬੋਲਿਆ।

'ਨਾ.... ਮੈਂ ਝੂਠ ਬੋਲਦੀ ਆਂ, ਭਲਾ।' ਉਹ ਰਸੋਈ ਵਿਚੋਂ ਦੂੱਧ ਵਾਲੀ ਬਾਲਟੀ ਚੁੱਕ ਲਿਆਈ। 'ਲੈ ਦੇਖ ਤਾਂ! ਆਹ ਕਿਲੋ ਕੁ ਈ ਬਚਿਆ। ਉਹ ਉਸ ਵੱਲ ਅੱਧ ਤੋਂ ਵੀ ਵੱਧ ਭਰੀ ਹੋਈ, ਬਾਲਟੀ ਵਧਾਉਂਦੀ ਬੋਲੀ। ਨਾਲੇ! ਸੁੱਖ ਨਾਲ ਅੱਜ ਤਾਂ ਮੱਸਿਆ। ਦੂੱਧ ਡੇਰੇ ਵੀ ਭੇਜਣਾ।'

ਬਾਲਟੀ ਕੰਨੀ ਝਾਕਦਿਆਂ ਈ, ਉਹ ਤ੍ਰਬਕ ਕੇ, ਐਂ ਪਿਛਾਂਹ ਹੱਟਿਆ, ਜਿਵੇਂ, ਉਸ ਵਿਚ ਦੂੱਧ ਨਾ ਹੋਵੇ-ਲਹੂ ਹੋਵੇ-ਇਨਸਾਨੀ ਖ਼ੂਨ-ਗੂੜ੍ਹਾ ਲਾਲ ਰੱਤਾ, ਬਿਲਕੁੱਲ ਉਸਦੇ ਆਪਣੇ ਲਹੂ ਅਰਗਾਂ। ਪਰ ਥੋੜ੍ਹੀ ਦੇਰ ਬਾਅਦ ਈ, ਉਹ ਮੁਸਕਰਾਇਆ, ਜਿਵੇਂ ਉਸਨੂੰ ਇਸ ਗੱਲ ਦੀ ਵੀ ਸਮਝ ਆ ਗਈ ਹੋਵੇ ਕਿ ਡੇਰੇ ਵਾਲੇ ਸਾਧ ਦੀ ਸ਼ਕਲ ਉਸਦੇ ਮਾਲਕਾਂ ਨਾਲ ਕਿਉਂ ਰਲਦੀ-ਮਿਲਦੀ ਆ। ■



ਪੁਸਤਕ ਪਹਿਚਾਣ

# ਸਿਹਤ ਸੰਭਾਲ

ਡਾ. ਅਜੀਤ ਪਾਲ ਸਿੰਘ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੁੱਢਲੇ ਦਿਨਾਂ ਤੋਂ ਸੰਗੀ ਸਾਥੀ ਹਨ, ਉਹ ਸਿਹਤ ਸੰਬੰਧੀ ਵਿਗਿਆਨਕ ਜਾਣਕਾਰੀ ਲੋਕ-ਪੱਖੀ ਦ੍ਰਿਸ਼ਟੀਕੋਣ ਤੋਂ ਆਮ ਲੋਕਾਂ ਤੱਕ ਪਹੁੰਚਾਣ ਲਈ ਨਿਰੰਤਰ ਕਲਮ ਸਾਧਨਾ ਕਰ ਰਹੇ ਹਨ। ਤਰਕਸ਼ੀਲ ਤੋਂ ਇਲਾਵਾ ਉਨ੍ਹਾਂ ਦੇ ਲੇਖ ਪੰਜਾਬੀ ਦੇ ਰੋਜ਼ਾਨਾ ਅਖਬਾਰਾਂ-ਰਿਸਾਲਿਆਂ ਵਿਚ ਵੀ ਅਕਸਰ ਛੱਪਦੇ ਰਹਿੰਦੇ ਹਨ। ਉਨ੍ਹਾਂ ਦੇ ਅਖਬਾਰਾਂ-ਰਿਸਾਲਿਆਂ ਵਿਚ ਛਪੇ ਲੇਖਾਂ ਨੂੰ ਇਕ ਪ੍ਰਾਈਵੇਟ ਪ੍ਰਕਾਸ਼ਕ ਨੇ 'ਸਿਹਤ-ਸੰਭਾਲ' ਪੁਸਤਕ ਦੇ ਨਾਂ ਥੱਲੇ ਪੁਨਰ-ਪ੍ਰਕਾਸ਼ਿਤ ਕੀਤਾ ਸੀ ਜਿਸ ਉਪਰ ਸਿਹਤ ਵਿਭਾਗ ਪੰਜਾਬ ਦੇ ਅਧਿਕਾਰੀਆਂ ਨੇ ਉਨ੍ਹਾਂ ਦੀ ਜੁਆਬ-ਤਲਬੀ ਕੀਤੀ ਹੈ। ਇਹ ਬੜੀ ਹਾਸੋਹੀਣੀ ਸਥਿਤੀ ਹੈ ਕਿ ਇਕ ਪਾਸੇ ਤਾਂ ਸਰਕਾਰ ਦਾ ਸਿਹਤ-ਵਿਭਾਗ ਹਰ ਸਾਲ ਲੱਖਾਂ ਰੁਪੈ ਪ੍ਰਚਾਰ ਹਿੱਤ ਖਰਚਕੇ ਸਿਹਤ-ਸਬੰਧੀ ਜਾਣਕਾਰੀ ਦੇਣ ਦਾ ਪਾਖੰਡ ਕਰਦਾ ਹੈ, ਦੂਜੇ ਪਾਸੇ ਆਪਣੇ ਹੀ ਵਿਭਾਗ ਦੇ ਸਿਹਤ-ਸੰਬੰਧੀ ਗਿਆਨ ਦੇਣ ਵਾਲੇ ਮਾਣਯੋਗ ਵਿਅਕਤੀ ਦੀ ਜੁਆਬ ਤਲਬੀ ਕੀਤੀ ਜਾ ਰਹੀ ਹੈ। ਇਕ ਪਾਸੇ ਤਾਂ ਸਿਹਤ-ਵਿਭਾਗ ਦੇ ਬਹੁਤ ਸਾਰੇ ਡਾਕਟਰ ਸ਼ਰੇਆਮ ਪ੍ਰਾਈਵੇਟ ਪ੍ਰੈਕਟਿਸ ਕਰਕੇ ਲੱਖਾਂ ਰੁਪੈ ਕਮਾ ਰਹੇ ਹਨ, ਉਨ੍ਹਾਂ ਦੀ ਤਾਂ ਜੁਆਬ-ਤਲਬੀ ਨਹੀਂ ਹੁੰਦੀ ਪ੍ਰੰਤੂ ਦੂਜੇ ਪਾਸੇ ਡਾ. ਅਜੀਤ ਪਾਲ ਸਿੰਘ ਵਰਗੇ ਸੁਹਿਰਦ, ਆਮ-ਲੋਕਾਂ ਨੂੰ ਜਾਣਕਾਰੀ ਦੇਣ ਅਤੇ ਆਪਣੇ ਵਿਚਾਰ ਪ੍ਰਗਟਾਉਣ ਦੀ ਆਜ਼ਾਦੀ ਦੇ ਹੱਕ ਤੇ ਵੀ ਜੁਆਬ ਤਲਬੀ ਕੀਤੀ ਜਾ ਰਹੀ ਹੈ। ਅਦਾਰਾ ਤਰਕਸ਼ੀਲ ਸਰਕਾਰ ਤੋਂ ਡਾ. ਅਜੀਤ ਪਾਲ ਸਿੰਘ ਦੇ ਖਿਲਾਫ ਜਾਰੀ ਜੁਆਬ-ਤਲਬੀ ਨੋਟਿਸ ਨੂੰ ਨਾ ਕੇਵਲ ਵਾਪਿਸ ਲੈਣ ਦੀ ਮੰਗ ਕਰਦਾ ਹੈ ਸਗੋਂ ਸਿਹਤ-ਗਿਆਨ ਵਧਾਉਣ ਵਾਲੇ ਲੇਖ ਲਿਖਣ ਲਈ ਡਾ. ਸਾਹਿਬ ਦੀ ਸ਼ਲਾਘਾ ਵੀ ਕਰਦਾ ਹੈ ਅਤੇ ਸੰਵਿਧਾਨ ਇਸਦੀ ਆਗਿਆ ਵੀ ਦੇਂਦਾ ਹੈ। ਇਸ ਪੁਸਤਕ ਸਬੰਧੀ ਡਾ. ਟੀ. ਆਰ ਵਿਨੋਦ ਅਤੇ ਡਾ. ਸੁਰਜੀਤ ਸਿੰਘ ਭੱਟੀ ਦੇ ਵਿਚਾਰਾਂ ਛਾਪਦੇ ਹੋਏ ਅਦਾਰਾ ਖੁਸ਼ੀ ਮਹਿਸੂਸ ਕਰਦਾ ਹੈ।

-ਅਦਾਰਾ ਤਰਕਸ਼ੀਲ

## ਪੁਸਤਕ ਬਾਰੇ ਟੀ. ਆਰ. ਵਿਨੋਦ ਦੇ ਵਿਚਾਰ

-ਡਾ. ਆਰ ਵਿਨੋਦ

ਡਾ. ਅਜੀਤ ਪਾਲ ਸਿੰਘ, ਐਮ. ਡੀ. ਹੋਰਾਂ ਦੇ ਸਿਹਤ ਵਿਗਿਆਨ ਬਾਰੇ ਲਿਖੇ ਕੁਝ ਲੇਖ ਪਹਿਲਾਂ ਪਹਿਲ ਰੋਜ਼ਾਨਾਂ ਪੰਜਾਬੀ ਟ੍ਰਿਬਿਊਨ ਵਿਚ ਪੜ੍ਹੇ ਸਨ ਜਿਨ੍ਹਾਂ ਦਾ ਬੜਾ ਸੁਖਾਵਾਂ ਪ੍ਰਭਾਵ ਮਨ ਉੱਪਰ ਪਿਆ ਸੀ। ਪੰਜਾਬੀ ਵਿਚ ਗਿਆਨਮਈ ਸਾਹਿਤ ਦੀ ਘਾਟ ਮੁੱਢ ਤੋਂ ਹੀ ਮਹਿਸੂਸ ਹੁੰਦੀ ਰਹੀ ਹੈ। ਬਹੁਤ ਥੋੜੇ ਲੇਖਕ ਹਨ ਜੋ ਆਧੁਨਿਕ ਗਿਆਨ-ਵਿਗਿਆਨ ਦੀਆਂ ਗੱਲਾਂ ਆਮ ਪਾਠਕਾਂ ਦੀ ਬੋਲੀ ਵਿਚ ਉਨ੍ਹਾਂ ਤਕ ਪਹੁੰਚਾਉਣ ਦਾ ਉਪਰਾਲਾ ਕਰ ਰਹੇ ਹਨ। ਡਾ. ਅਜੀਤ ਪਾਲ ਸਿੰਘ ਉਨ੍ਹਾਂ ਥੋੜ੍ਹਿਆਂ ਵਿਚੋਂ ਇਕ ਹੈ।

ਸਿਵਲ ਹਸਪਤਾਲ ਬਠਿੰਡਾ ਵਿਖੇ ਟੀ. ਬੀ. ਦੇ ਵਿਸ਼ੇਸ਼ਗ ਵਜੋਂ ਕੰਮ ਕਰਦਿਆਂ ਡਾ. ਅਜੀਤ ਪਾਲ ਦਾ ਜਦੋਂ ਇਸ ਰੋਗ ਦੇ ਮਰੀਜ਼ਾਂ ਨਾਲ ਵਾਹ ਪਿਆ ਤਾਂ ਉਹ ਇਸ ਨਤੀਜੇ ਉੱਤੇ ਪਹੁੰਚਿਆ, "ਦੇਸ਼ ਦਾ ਮੌਜੂਦਾ ਸਿਹਤ ਸਿਸਟਮ ਬਹੁਤ ਮਹਿੰਗਾ ਤੇ ਲੋਕਾਂ ਦੀ ਪਹੁੰਚ ਤੋਂ ਬਾਹਰ ਹੁੰਦਾ ਜਾ ਰਿਹਾ ਹੈ। ਇਸ ਦੀ ਮੁੜ ਵਿਉਂਤਬੰਦੀ ਬਹੁਤ ਜ਼ਰੂਰੀ ਹੈ। ਸਿਹਤ ਸੇਵਾਵਾਂ ਨੂੰ ਇਕ ਬਾਜ਼ਾਰੀ ਵਸਤੂ ਨਹੀਂ ਬਣਾਇਆ ਜਾਣਾ ਚਾਹੀਦਾ।"

ਇਹ ਵਿਚਾਰ ਡਾ. ਅਜੀਤ ਪਾਲ ਦੇ ਲੋਕਾਂ ਨਾਲ ਨੇੜਲੇ ਸੰਬੰਧਾਂ ਦੀ ਉਪਜ ਹਨ। ਉਹ ਚਾਹੁੰਦਾ ਹੈ ਕਿ ਲੋਕ ਸਿਹਤ ਬਾਰੇ ਆਪਣੇ ਹੱਕਾਂ ਤੋਂ ਜਾਣੂ ਹੋਣ ਤਾਂ ਜੋ ਸਮਾਜ ਵਿਚੋਂ ਤਨ ਅਤੇ ਮਨ ਦੇ ਰੋਗ ਮੁਕਾਏ ਜਾ ਸਕਣ।

ਉਸ ਅਨੁਸਾਰ ਇਹ ਤਾਂ ਹੀ ਸੰਭਵ ਹੈ ਜੇ ਲੋਕਾਂ ਦੀਆਂ ਰਹਿਣ-ਸਹਿਣ ਦੀਆਂ ਹਾਲਤਾਂ ਦਾ ਮਿਆਰ ਉੱਚਾ ਹੋਵੇ। ਇਸ ਪੱਖੋਂ ਇਹ ਕਿਤਾਬ ਸਿਹਤ ਅਤੇ ਸਮਾਜ ਦੇ ਅਟੁੱਟ ਸੰਬੰਧਾਂ ਦੀ ਗੱਲ ਕਰਦੀ ਹੈ ਅਤੇ ਆਧੁਨਿਕ ਗਿਆਨ ਦੇ ਲੋਕਪੱਖੀ ਸਮਾਜਕ ਨੇਮਾਂ ਵੱਲ ਧਿਆਨ ਖਿੱਚਦੀ ਹੈ।

ਕਿਤਾਬ ਵਿਚ ਖਤਰਨਾਕ ਬੀਮਾਰੀਆਂ ਤੋਂ ਲੈ ਕੇ ਆਮ ਬੀਮਾਰੀਆਂ ਤਕ ਦਾ ਆਮ ਬੋਲੀ ਵਿਚ ਵਰਨਣ ਕੀਤਾ ਗਿਆ ਹੈ। ਸੰਖੇਪ ਪਰ ਲੋੜੀਂਦੇ ਸ਼ਬਦਾਂ ਵਿਚ ਹਰੇਕ ਬੀਮਾਰੀ ਦੀਆਂ ਅਲ਼ਾਮਤਾਂ, ਕਾਰਣਾਂ, ਬਚਾਉਂਦੇ ਉਪਾਵਾਂ ਅਤੇ ਇਲਾਜ ਉਪਰ ਝਾਤ ਪੁਆਈ ਗਈ ਹੈ। ਮਿਸਾਲ ਵਜੋਂ 'ਪੜ੍ਹੇ ਲਿਖਿਆਂ' ਦੀ ਇਕ ਨਿਸ਼ਾਨੀ ਮਾਨਸਿਕ ਤਣਾਅ (Tension) ਦੀ ਬੀਮਾਰੀ ਦੇ ਵਰਨਣ ਵਿਚੋਂ ਹੇਠਲੀਆਂ ਗੱਲਾਂ ਦਾ ਪਤਾ ਲਗਦਾ ਹੈ।

1. ਇਹ ਦਮਾ, ਅਲਸਰ, ਮਿਗਰੇਨ, ਪੇਟ ਦਰਦ ਆਦਿ ਵਧਾਉਂਦੀ ਹੈ।
2. ਇਹ ਮਨ ਦਾ ਰੋਗ ਹੈ ਜੋ ਸਰੀਰ ਤੇ ਵੀ ਅਸਰ ਕਰਦਾ ਹੈ।
3. ਕੰਮ ਦੀ ਬਹੁਤਾ, ਵਧੀਆਂ ਹੋਈਆਂ ਖਾਹਸ਼ਾਂ, ਭਵਿੱਖ ਬਾਰੇ ਬੇਲੋੜਾ ਫਿਕਰ ਅਤੇ ਸਾੜਾ ਆਦਿ ਇਸ ਦੇ ਕਾਰਣ ਹਨ।
4. ਅਸਲੀਅਤ ਦੀ ਸਮਝ, ਮਾਨਸਿਕ ਦਲੇਰੀ, ਆਪੇ ਦਾ ਵਿਸਤਾਰ ਅਤੇ ਯੋਗ ਅਭਿਆਸ ਇਸ ਦਾ ਇਲਾਜ ਹੈ ਆਦਿ।

ਕਿਤਾਬ ਪੜ੍ਹ ਕੇ ਪਤਾ ਲਗਦਾ ਹੈ ਕਿ ਜੇ ਡਾਕਟਰ ਅਜੀਤ ਪਾਲ ਸਿੰਘ ਨੇ ਵਿਅਕਤੀ ਅਤੇ ਸਮਾਜ ਨੂੰ ਇਕ ਇਕਾਈ ਵਜੋਂ ਵੇਖਿਆ ਹੈ ਤਾਂ ਨਾਲੋਂ ਨਾਲ ਤਨ ਅਤੇ ਮਨ ਨੂੰ ਵੀ ਇਕੋਂ ਹੋਂਦ ਦੇ ਦੋ ਪਾਸਿਆਂ ਵਜੋਂ ਚਿਤਵਿਆ ਹੈ। ਇਸ ਤਰ੍ਹਾਂ ਇਹ ਕਿਤਾਬ ਮੈਡੀਕਲ ਸਾਇੰਸ ਦੀਆਂ ਸਮਾਜ ਸਾਪੇਖ ਲੱਭਤਾਂ ਦਾ ਭੰਡਾਰ ਬਣ ਜਾਂਦੀ ਹੈ।

ਅਖਬਾਰਾਂ-ਰਸਾਲਿਆਂ ਵਿਚ ਛਪੇ ਲੇਖਾਂ ਨਾਲ ਬਹੁਤ ਸਾਰੇ ਹੋਰ ਲੇਖ ਮਿਲਾ ਕੇ ਇਸ ਕਿਤਾਬ ਨੂੰ ਛਪਵਾਉਣਾ-ਡਾ. ਅਜੀਤ ਪਾਲ ਦੀ ਪ੍ਰਾਪਤੀ ਹੈ। ਇਸ ਗੱਲ ਵਿਚ ਹੋਵੇਗੀ ਕਿ ਉਹ ਇਸ ਦੀ

ਜਾਣਕਾਰੀ ਵੱਧ ਤੋਂ ਵੱਧ ਪਾਠਕਾਂ ਤਕ ਪਹੁੰਚਾਉਣਾ ਨਰੋਆ ਸਾਹਿਤ ਲਿਖਣਾ ਇਕ ਕੰਮ ਹੈ, ਪਾਠਕਾਂ ਨੂੰ ਉਸ ਵੱਲ ਰੁਚਿਤ ਕਰਨ ਦੂਜਾ। ਦੋਵੇਂ ਇਕ ਦੂਜੇ ਦੇ ਪੂਰਕ ਹਨ ਅਤੇ ਦੋਹਾਂ ਦੀ ਤਰੱਕੀ ਨਾਲ ਹੀ ਸਮਾਜ, ਸਾਹਿਤ ਤੇ ਭਾਸ਼ਾ ਦੀ ਤਰੱਕੀ ਸੰਭਵ ਹੈ।

### ਡਾ. ਸੁਰਜੀਤ ਸਿੰਘ ਭੱਟੀ ਦੇ ਵਿਚਾਰ

ਡਾ: ਅਜੀਤਪਾਲ ਸਿੰਘ ਐਮ. ਡੀ. ਅਤੇ ਤਰਕਸ਼ੀਲ (ਜੋ ਸਿਵਲ ਹਸਪਤਾਲ ਬਠਿੰਡੇ ਮੁਖ ਮੈਡੀਕਲ ਅਫਸਰ ਹਨ) ਦੇ ਪੰਜਾਬੀ ਦੇ ਸਿਮੁੱਢ ਰੋਜਾਨਾਂ ਅਖਬਾਰਾਂ ਵਿਚ ਸਿਹਤ ਸੰਬੰਧੀ ਲੇਖ ਲਗਾਤਾਰ ਲੰਮੇ ਸਮੇਂ ਤੋਂ ਛਪਦੇ ਆ ਰਹੇ ਹਨ ਜਿਸ ਕਾਰਨ ਇਹ ਪੰਜਾਬੀ ਦੇ ਚੇਤੰਨ ਪਾਠਕਾਂ ਵਿਚ ਇਕ ਜਾਣੀ ਪਹਿਚਾਣੀ ਸ਼ਖਸੀਅਤ ਹਨ। ਉਹ ਪ੍ਰਚਲਤ ਅਰਥਾਂ ਵਿਚ ਸਿਰਜਨਾਤਮਕ ਲੇਖਕ ਹੋਣ ਦੇ ਨਾਲੋ ਨਾਲ ਇਕ ਵਿਗਿਆਨਕ ਲੇਖਕ ਸਮਝੇ ਜਾਣੇ ਚਾਹੀਦੇ ਹਨ। ਉਹ ਆਪਣੀਆਂ ਸਿਹਤ ਸੰਬੰਧੀ ਮੁਲਵਾਨ ਲਿਖਤਾਂ ਨਾਲ ਸਿਹਤ ਨੂੰ ਸਾਹਿਤ ਨਾਲ ਜੋੜਨ ਦਾ ਜੋਖਮ ਭਰਿਆ ਕਾਰਜ ਨਿਭਾ ਰਹੇ ਹਨ। ਡਾਕਟਰ ਅਜੀਤਾਪਲ ਨੇ ਸਿਹਤ ਸਾਹਿਤ ਦੇ ਨਵੇ ਸੰਗਮ ਜਾਂ ਸੰਕਲਪ ਨਾਲ ਸਿਹਤ ਨੂੰ ਸਾਹਿਤ ਨਾਲੋਂ ਵੀ ਵਧੇਰੇ ਮੁਲਵਾਨ ਪ੍ਰਵਾਨ ਕਰਦਿਆਂ ਸਮੁੱਚੇ ਸਮਾਜਕ ਜੀਵਨ ਦੀ ਮੁੱਢਲੀ ਇਕਾਈ "ਮਨੁੱਖੀ ਸ਼ਰੀਰ" ਨੂੰ ਆਪਣੀਆਂ ਲਿਖਤਾਂ ਦਾ ਵਸਤੂ ਬਣਾਇਆ ਹੈ। ਪ੍ਰੋ. ਗੁਰਦਿਆਲ ਸਿਹਤ ਸੰਭਾਲ ਪੁਸਤਕ ਦੇ ਮੁੱਖਬੰਦ ਵਿਚ ਲਿਖਦੇ ਹਨ ਕਿ ਡਾ. ਅਜੀਤਪਾਲ ਨੇ ਪੰਜਾਬੀ ਭਾਸ਼ਾ ਨੂੰ ਉਸ ਜਾਣਕਾਰੀ ਲਈ ਵਰਤਿਆ ਹੈ ਜਿਸ ਬਾਰੇ ਕੁਝ ਸਮਾਂ ਪਹਿਲਾਂ ਕੋਈ ਲੇਖਕ ਸੋਚ ਵੀ ਨਹੀਂ ਸੀ ਸਕਦਾ। ਡਾ. ਅਜੀਤਪਾਲ ਦੀ ਇਸ ਪੁਸਤਕ ਵਿਚੋਂ ਗੰਭੀਰ (ਤੇ ਖਤਰਨਾਕ) ਰੋਗਾਂ ਤੋਂ ਲੈ ਕੇ ਬਹੁਤ ਸਾਧਾਰਨ ਰੋਗਾਂ ਤਕ ਦੀ ਜਾਣਕਾਰੀ ਉਹਨਾਂ ਰੋਗਾਂ ਦੀ ਸਮੇਂ ਸਿਰ ਪਹਿਚਾਣ ਤੇ ਇਲਾਜ ਬਾਰੇ ਜਿਸ ਢੰਗ ਨਾਲ ਆਮ ਬੰਦੇ ਨੂੰ ਸਮਝਾਇਆ ਹੈ ਉਹ ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਇਕ ਬਹੁਤ ਵੱਡਾ ਕਦਮ ਹੈ। ਨਾਲ ਹੀ ਵਰਤਮਾਨ ਰਾਜਤੰਤਰ ਦੀਆਂ ਅਣਗਹਿਲੀਆਂ ਤੋਂ ਵੀ ਆਮ ਬੰਦੇ ਨੂੰ ਸੁਚੇਤ ਕਰਨ ਦਾ ਅਦਰਸ਼ਪੂਰਨ ਕਾਰਨ ਨਿਭਾਇਆ ਹੈ ਕਿਉਂਕਿ ਮੌਜੂਦਾ ਹਾਲਤਾਂ ਵਿਚ ਆਖਰ ਆਮ ਬੰਦੇ ਕੋਲ ਆਪਣੇ ਸਰੀਰ ਨੂੰ ਮਾੜਾ ਮੋਟਾ ਤੰਦੁਰਸਤ ਰੱਖ ਕੇ ਆਪਣਾ ਤੇ ਆਪਣੇ ਪ੍ਰੀਵਾਰ ਦਾ ਢਿਡ ਪਾਲਣ ਲਈ ਕਿਹੜਾ ਰਾਹ ਬਚਿਆ ਹੈ? ਉਹ ਰਾਹ ਇਕੋ ਇਕ ਇਹ ਹੈ ਕਿ ਉਹ ਜਿਨੀ ਵੀ ਜਾਣਕਾਰੀ ਰੋਗਾਂ ਤੇ ਉਹਨਾਂ ਤੋਂ ਬਚਣ ਬਾਰੇ ਪ੍ਰਾਪਤ ਕਰ ਸਕਦਾ ਹੈ, ਕਰ ਲਵੇ। ਭਾਂਵੇ ਇਸ ਪੁਸਤਕ ਅੰਦਰਲੀ ਜਾਣਕਾਰੀ ਆਮ ਬੰਦੇ ਦੀਆਂ ਰੋਜ਼ਗਾਰ, ਗਰੀਬੀ ਤੇ ਜੀਵਨ ਦੀਆਂ ਮੁਢਲੀਆਂ ਲੋੜਾਂ ਦੀਆਂ ਗੰਭੀਰ ਸਮਸਿਆਵਾਂ ਦੇ ਹੁੰਦਿਆ ਵੀ ਇਸ ਪੁਸਤਕ ਵਿਚਲੀ ਜਾਣਕਾਰੀ ਉਹ ਨੂੰ ਕੁਝ ਰਾਹਤ ਦੇ ਸਕਦੀ ਹੈ ਤੇ ਉਹ ਅਨੇਕਾਂ ਬੀਮਾਰੀਆਂ ਤੋਂ ਬਚਕੇ ਪਹਿਲਾਂ ਨਾਲੋਂ ਕੁਝ ਚੰਗੇਰਾ ਜੀਵਨ ਗੁਜ਼ਾਰ ਸਕਦਾ ਹੈ ਤਾਂ ਅਜੀਤ ਪਾਲ ਦੀ ਪ੍ਰਾਪਤੀ ਇਹ ਹੈ ਕਿ ਉਸ ਨੇ ਸਰੀਰ ਤੇ ਸਿਹਤ ਵਿਗਿਆਨ ਨਾਲ ਸਬੰਧਤ ਸਾਰੇ ਪੱਖਾਂ ਨੂੰ ਇਸ ਪੁਸਤਕ ਵਿਚ ਆਮ ਲੋਕਾਂ ਦੀ ਬੋਲੀ ਮੁਹਾਰਵੇ ਦੇ ਨਾਲ ਨਾਲ ਆਮ ਲੋਕਾਂ ਦੀ ਸੋਚ ਦੇ ਪੱਧਰ ਉਪਰ ਵਿਚਰਦਿਆਂ ਇਸ ਅੱਤ ਗੰਭੀਰ ਤੇ ਜਟਲ ਵਿਗਿਆਨਕ ਵਿਸ਼ੇ ਨੂੰ ਬਹੁਤ ਹੀ ਸਰਲਤਾ, ਸਪਸ਼ਟਤਾ ਤੇ ਸੰਜਮਸ਼ੀਲ ਸ਼ੈਲੀ ਰਾਹੀਂ ਪੇਸ਼ ਕੀਤਾ ਹੈ। ਉਸ ਨੇ ਆਪਣੀ ਇਸ ਪੁਸਤਕ ਵਿਚ ਪਹਿਲ ਆਮ ਲੋਕਾਂ ਨੂੰ ਦਿੱਤੀ ਹੈ। ਨਤੀਜੇ ਵਜੋਂ ਪੁਸਤਕ ਪੜਣ ਤੇ ਸਮਝਣ ਵਿਚ ਕਿਸੇ ਵੀ ਵਿਅਕਤੀ ਨੂੰ ਕੋਈ ਦਿਕਤ ਨਹੀਂ ਆਉਦੀ। ਉਸ ਨੇ ਬਹੁਤ ਹੀ ਮਿਹਨਤ ਕਰਕੇ ਮਨੁੱਖੀ ਸਰੀਰ ਨਾਲ ਸਬੰਧਤ ਤਰਕੀਬਨ ਸਭ ਰੋਗਾਂ ਜਿਵੇਂ ਸਰੀਰਕ ਮਾਨਸਕ ਤੇ ਸਮਾਜਕ ਰੋਗਾਂ ਦੀ ਨਿਸ਼ਾਨ ਦੇਹੀ ਕਰਕੇ ਹਰ ਤਰ੍ਹਾਂ ਦੇ ਰੋਗਾਂ ਬਾਰੇ ਬਹੁਤ ਸਾਰੇ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸ ਦੇ ਜਕੜਜਾਲ 'ਚੋਂ ਕਢਣ ਦਾ ਮੁਲਵਾਨ ਕਾਰਜ ਕੀਤਾ ਹੈ। ਡਾ. ਅਜੀਤਪਾਲ ਨੇ ਬੀਮਾਰੀ ਨੂੰ ਸਿਰਫ ਵਿਅਕਤੀ ਵਿਸ਼ੇਸ਼ ਲਈ ਹਾਨੀਕਾਰਕ ਨਹੀਂ ਮੰਨਿਆ ਸਗੋਂ ਬੀਮਾਰੀ ਕਿਉਂਕਿ ਉਤਪਾਦਨ ਘਟਾਉਂਦੀ ਹੈ, ਧਨ ਦਾ ਨੁਕਸਾਨ ਕਰਦੀ ਹੈ, ਰਿਸ਼ਤੇਦਾਰਾਂ ਤੇ ਦੋਸਤਾਂ ਨੂੰ ਕਸ਼ਟ ਦਿੰਦੀ ਹੈ, ਛੂਤ ਦੀ ਬੀਮਾਰੀ ਤਾਂ ਸਮੁੱਚੇ ਸਮਾਜ ਨੂੰ ਆਪਣੀ ਜਕੜ ਵਿਚ ਲੈਣ ਦਾ ਕਾਰਨ ਬਣ ਸਕਦੀ ਹੈ। ਇਸੇ ਕਾਰਨ ਡਾ. ਅਜੀਤਪਾਲ ਦੀ ਇਹ ਪੁਸਤਕ ਮਨੁੱਖ ਦੇ ਨਾਲ ਨਾਲ ਸਮਾਜਕ ਪਹਿਲੂ ਉਪਰ ਪਾਠਕ ਦੇ ਧਿਆਨ ਨੂੰ ਵਧੇਰੇ ਜ਼ੋਰਦਾਰ ਢੰਗ ਨਾਲ ਖਿਚਦੀ ਹੈ। ਨਸ਼ੇਖੋਰੀ ਪ੍ਰਦੂਸ਼ਣ ਤੇ ਏਡਜ਼ ਆਦਿ ਸਮਾਜਕ ਸਮਸਿਆਵਾਂ ਬਾਰੇ ਡਾ. ਸਾਹਿਬ ਦੀ ਪੁਸਤਕ ਪਾਠਕਾਂ ਦੇ ਗਿਆਨ ਵਿਚ ਵਾਧਾ ਕਰਨ ਦੀ ਸਮਰਥਾ ਰਖਦੀ ਹੈ। ■

### ਕਾਗਜ਼ ਦੀ ਲੋੜ ਨਹੀਂ ਰਹੇਗੀ

ਪਿਛੇ ਜਿਹੇ ਕੰਪਿਊਟਰ ਸੁਸਾਇਟੀ ਆਫ ਇੰਡੀਆ ਦਾ ਸਾਲਾਨਾ ਇਜਲਾਸ ਨਵੀਂ ਦਿੱਲੀ ਵਿਚ ਹੋਇਆ, ਉਸ ਵਿਚ ਮਾਹਿਰਾਂ ਨੇ ਇਹ ਭਵਿੱਖਬਾਣੀ ਕੀਤੀ ਸੀ ਕਿ ਅੱਜ ਤੋਂ ਕੋਈ 20 ਸਾਲ ਬਾਅਦ ਭਾਵ 21ਵੀਂ ਸਦੀ ਦੇ ਆਰੰਭ ਵਿਚ ਕੰਪਿਊਟਰ ਦੀ ਵਰਤੋਂ ਏਨੀ ਆਮ ਹੋ ਜਾਏਗੀ ਕਿ ਕਾਗਜ਼ ਦੀ ਲੋੜ ਹੀ ਨਹੀਂ ਰਹੇਗੀ। ਟੈਲੀਵਿਜ਼ਨ ਵਾਂਗ ਕੰਪਿਊਟਰ ਰਾਹੀਂ ਸਭ ਜਾਣਕਾਰੀ ਲੋਕਾਂ ਨੂੰ ਘਰ ਬੈਠੇ ਬਿਠਾਏ ਮਿਲ ਜਾਇਆ ਕਰੇਗੀ। ਜਿਸ ਰਫਤਾਰ ਨਾਲ ਮਨੁੱਖੀ ਗਿਆਨ ਵਿਕਸਤ ਹੋ ਰਿਹਾ ਹੈ ਉਸਨੂੰ ਸਾਹਮਣੇ ਰਖਦੇ ਹੋਏ ਏਨੇ ਕਾਗਜ਼ ਦੀ ਲੋੜ ਪਵੇਗੀ ਕਿ ਉਹ ਪ੍ਰਾਪਤ ਹੀ ਨਹੀਂ ਹੋ ਸਕੇਗਾ। ਮਿਸਾਲ ਵਜੋਂ 1980 ਦੇ ਸਾਲ ਵਿਚ ਵਿਗਿਆਨ ਦੇ ਸਬੰਧ ਵਿਚ ਛਾਪੇ ਜਾਣ ਵਾਲੇ ਲੇਖਾਂ ਲਈ 60 ਲੱਖ ਰਿਮ ਕਾਗਜ਼ ਦੀ ਲੋੜ ਪਈ ਸੀ। ਸੰਨ 2000 ਤੱਕ ਇਸ ਨੂੰ ਛੇ ਗੁਣਾ ਕਾਗਜ਼ ਕੇਵਲ ਵਿਗਿਆਨਕ ਲੇਖਾਂ ਲਈ ਹੀ ਚਾਹੀਦਾ ਹੋਏਗਾ ਜਿਸ ਤੋਂ ਇਲਾਵਾ ਹੋਰ ਅਣਗਿਣਤ ਪ੍ਰਕਾਸ਼ਨਾਂ ਲਈ ਜਿੰਨ੍ਹੇ ਕਾਗਜ਼ ਦੀ ਲੋੜ ਪਵੇਗੀ ਉਹ ਉਪਲਬਧ ਨਹੀਂ ਹੋ ਸਕੇਗਾ। ਕੰਪਿਊਟਰ ਰਾਹੀਂ ਆਮ ਸਾਈਜ਼ ਦੇ ਕਾਗਜ਼ ਦੇ 96 ਪੰਨਿਆਂ ਉਤੇ ਛਪਣ ਜੋਗਾ ਮੈਟਰ ਇਕ ਪੋਸਟ ਕਾਰਡ ਦੇ ਬਰਾਬਰ ਦੀ ਪੱਟੀ ਉਤੇ ਉਤਾਰਿਆ ਜਾ ਸਕੇਗਾ ਅਤੇ ਇਸ ਤੋਂ ਪਿਛੋਂ 20 ਹਜ਼ਾਰ ਪੰਨਿਆਂ ਦੇ ਬਰਾਬਰ ਦਾ ਮੈਟਰ ਵੀ ਇਕ ਕਾਰਡ ਦੇ ਵਿਚ ਸਮੋਇਆ ਜਾ ਸਕੇਗਾ। ਇਹ ਸਾਰਾ ਕੰਮ ਕੰਪਿਊਟਰ ਅਤੇ ਇਲੈਟ੍ਰਾਨਿਕ ਯੰਤਰਾਂ ਰਾਹੀਂ ਕੀਤਾ ਜਾਵੇਗਾ। ਟੀ. ਵੀ. ਅਤੇ ਕੰਪਿਊਟਰ ਦੇ ਮਾਹਿਰਾਂ ਨੇ ਭਵਿੱਖਬਾਣੀ ਕੀਤੀ ਹੈ ਕਿ ਅਗਲੇ 20 ਸਾਲਾਂ ਵਿਚ ਟੈਕਨਾਲੋਜੀ ਦੇ ਇਸ ਵਿਗਿਆਨਕ ਖੇਤਰ ਵਿਚ ਬਹੁਤ ਵੱਡੀ ਕ੍ਰਾਂਤੀ ਆਉਣ ਵਾਲੀ ਹੈ।



# ਸ਼ੰਕਾ ਨਵਿਰਤੀ

ਸ਼ੰਕਾ : ਰਾਜਿੰਦਰ ਬੇਦੀ ਦੇ ਵਿਚਾਰ "ਕਿ ਧਾਰਮਿਕ ਗ੍ਰੰਥ ਛੁੱਟੜ ਕਿਤਾਬਾਂ ਹਨ" ਨੂੰ ਪ੍ਰਕਾਸ਼ਤ ਕਰਕੇ ਆਪ ਨੇ ਕਰੋੜਾਂ ਹੀ ਪ੍ਰਭੂ ਭਗਤਾਂ ਦੇ ਮਨਾਂ ਨੂੰ ਠੇਸ ਨਹੀਂ ਪਹੁੰਚਾਈ?

ਗੁਰਚਰਨ ਸਿੰਘ ਬਾਠ, ਭਾਰਤੀ ਸਟੇਟ ਬੈਂਕ, ਅਬੋਹਰ

(ਸ੍ਰੀ ਗੁਰਬਚਨ ਸਿੰਘ ਬਾਠ ਜੀ ਨੇ ਆਪਣੀ ਲੰਮੀ ਚਿੱਠੀ 'ਤਰਕਸ਼ੀਲ ਅਦਾਰੇ ਨੂੰ ਕੁਝ ਸਵਾਲ' ਵਿਚ ਦੋ ਦਰਜਨ ਦੇ ਕਰੀਬ ਸ਼ੰਕੇ ਉਠਾਏ ਹਨ। ਉਨ੍ਹਾਂ ਵਿਚੋਂ ਪਹਿਲੇ ਪ੍ਰਸ਼ਨ ਦਾ ਉੱਤਰ ਇਥੇ ਦਿੱਤਾ ਜਾ ਰਿਹਾ ਹੈ-ਅਦਾਰਾ ਤਰਕਸ਼ੀਲ।)

ਨਵਿਰਤੀ : "ਧਾਰਮਿਕ ਗ੍ਰੰਥ ਛੁੱਟੜ ਕਿਤਾਬਾਂ" ਹਨ ਇਹ ਵਿਚਾਰ ਉਰਦੂ ਦੇ ਪ੍ਰਸਿੱਧ ਕਹਾਣੀਕਾਰ ਸ੍ਰੀ ਰਾਜਿੰਦਰ ਸਿੰਘ ਬੇਦੀ ਦੇ ਹਨ ਇਸ ਕਾਰਨ ਇਹ ਵਿਚਾਰ ਉਨ੍ਹਾਂ ਦੇ ਕਿਸ ਪ੍ਰਸੰਗ ਵਿਚ ਪ੍ਰਗਟਾਏ ਅਤੇ ਉਨ੍ਹਾਂ ਨੇ ਅਜਿਹੇ ਵਿਚਾਰ ਕਿਉਂ ਅਪਨਾਏ ਇਨ੍ਹਾਂ ਦਾ ਸਬੰਧ ਤਾਂ ਉਨ੍ਹਾਂ ਨਾਲ ਹੀ ਬਣਦਾ ਸੀ। ਜਿਥੋ ਤੱਕ ਅਜਿਹੇ ਵਿਚਾਰ ਪੁਨਰ-ਪ੍ਰਕਾਸਤ ਕਰਕੇ ਕਰੋੜਾਂ ਪ੍ਰਭੂ ਭਗਤਾਂ ਦੇ ਮਨਾਂ ਨੂੰ ਠੇਸ ਪਹੁੰਚਾਣ ਦਾ ਸੰਬੰਧ ਹੈ। ਸਾਡਾ ਕਿਸੇ ਦੇ ਮਨ ਨੂੰ ਧਾਰਮਿਕ ਭਾਵਨਾਵਾਂ ਦੇ ਪੱਖ ਤੋਂ ਠੇਸ ਪਹੁੰਚਾਣ ਦਾ ਕੋਈ ਸਿੱਧਾ ਜਾਂ ਅਸਿੱਧਾ ਮੰਤਵ ਨਹੀਂ ਹੈ। ਸਗੋਂ ਇਸਦੇ ਉਲਟ ਬਹੁਤ ਸਾਰੀਆਂ ਧਾਰਮਿਕ ਪੁਸਤਕਾਂ ਵਿਚ ਨਾਸਤਿਕਾਂ ਲਈ ਘਟੀਆ ਸ਼ਬਦਾਵਲੀ ਦੀ ਵਰਤੋਂ ਕੀਤੀ ਗਈ ਹੈ ਅਤੇ ਬਹੁਤ ਸਾਰੇ ਧਾਰਮਿਕ ਸਥਾਨਾਂ ਤੋਂ ਲਗਾਤਾਰ ਦੂਜੇ ਧਰਮਾਂ ਵਾਲਿਆਂ ਜਾਂ ਨਾਸਤਿਕਾਂ ਨੂੰ ਗਾਲਾਂ ਵਰਗੀ ਭਾਸ਼ਾ ਵਿਚ ਸੰਬੋਧਿਤ ਹੋਇਆ ਜਾਂਦਾ ਹੈ। ਉਦਾਹਰਣ ਵਜੋਂ ਸੂਫੀ ਸ਼ਾਇਰ ਬਾਬਾ ਫਰੀਦ ਜੀ ਲਿਖਦੇ ਹਨ।

ਬੇਨਿਵਾਜਾ ਕੁਤਿਆ ਇਹ ਨਾ ਭਲੀ ਰੀਤ
ਕਬਹੂੰ ਚਲ ਨਾ ਆਇਆ ਪੰਜੇ ਵਖਤ ਮਸੀਤ

ਬਾਬਾ ਫਰੀਦ ਜੀ ਸਾਰੇ ਮਸੀਤ ਵਿਚ ਨਾ ਆਉਣ ਵਾਲੇ ਵਿਅਕਤੀਆਂ ਨੂੰ ਕੁੱਤੇ ਕਹਿ ਰਹੇ ਹਨ। ਕੀ ਇਸ ਆਧਾਰ ਉਪਰ ਬਾਬਾ ਫਰੀਦ ਜੀ, ਸੂਫੀ ਸੰਪਰਦਾਇ ਜਾਂ ਜਿਨਾਂ ਪੁਸਤਕਾਂ ਵਿਚ ਇਹ ਸ਼ਲੋਕ ਦਰਜ ਹਨ, ਉਨ੍ਹਾਂ ਉਪਰ ਰੋਕ ਲਗਾ ਦੇਣੀ ਚਾਹੀਦੀ ਹੈ। ਤੁਸੀਂ ਸਾਡੇ ਨਾਲ ਸਹਿਮਤ ਹੋਵੋਗੇ ਕਿ ਅਜਿਹਾ ਕਰਨਾ ਠੀਕ ਨਹੀਂ ਹੋਵੇਗਾ ਕਿਉਂਕਿ ਇਹ ਉਨ੍ਹਾਂ ਦੇ ਨਿੱਜੀ ਵਿਚਾਰ ਹਨ। ਇਸੇ ਪ੍ਰਕਾਰ ਹਰ ਵਿਅਕਤੀ ਨੂੰ ਆਪਣੇ ਵਿਚਾਰ ਰੱਖਣ ਦੀ ਖੁੱਲ ਹੈ ਅਤੇ ਖੁੱਲ ਹੋਣੀ ਵੀ ਚਾਹੀਦੀ ਹੈ ਪਰ ਆਪਣੇ ਵਿਚਾਰਾਂ ਨੂੰ ਦੂਜਿਆਂ ਤੇ ਜਬਰਦਸਤੀ ਠੋਸਣਾ ਗਲਤ ਹੈ। ਤਰਕਸ਼ੀਲ ਅਦਾਰਾ ਸਿਰਫ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਦਾ ਹੈ ਕਿਸੇ ਉੱਪਰ ਆਪਣੇ ਵਿਚਾਰ ਜਬਰਦਸਤੀ ਥੋਪਦਾ ਨਹੀਂ ਹੈ ਅਤੇ ਨਾ ਹੀ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਏ।

ਜਦੋਂ ਵੀ ਕੋਈ ਵਿਅਕਤੀ ਪੁਰਾਣੇ ਚੱਲੇ ਆਉਂਦੇ ਰੂੜੀਵਾਦੀ ਵਿਚਾਰਾਂ ਦਾ ਵਿਰੋਧ ਕਰਦਾ ਹੈ ਤਾਂ ਪੁਰਾਣੇ ਖਿਆਲਾਂ ਵਾਲਿਆਂ ਨੂੰ ਲੱਗਦਾ ਹੈ ਕਿ ਸ਼ਾਇਦ ਇਹ ਸਭ ਕੁਝ ਸਾਡੇ ਮਨਾਂ ਨੂੰ ਠੇਸ ਪਹੁੰਚਾਣ ਖਾਤਰ ਕੀਤਾ ਜਾ ਰਿਹਾ ਹੈ। ਤੁਹਾਡੇ ਖਿਆਲ ਅਨੁਸਾਰ ਕੀ ਗੁਰੂ ਨਾਨਕ ਦੇਵ ਜੀ ਹੇਠ ਲਿਖੇ ਸ਼ਲੋਕ ਜਨੇਊ ਪਾਉਣ ਵਾਲਿਆਂ ਦੇ ਮਨਾਂ ਨੂੰ ਠੇਸ ਪਹੁੰਚਾਣ ਲਈ ਲਿਖ ਰਹੇ ਸਨ?

ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ ਹਈਤ ਪਾਂਡੇ ਘਤੁ।
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨਾ ਜਾਇ
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ।
ਚਉਕੜਿ ਮੁਲਿ ਅਵਾਇਆ ਬਹਿ ਚਉਕੈ ਪਾਇਆ
ਸਿਖਾ ਕੰਨਿ ਚੜਾਈਆ ਗੁਰੂ ਬ੍ਰਾਹਮਣੁ ਥਿਆ
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥

ਸਾਡੇ ਖਿਆਲ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੇ ਦ੍ਰਿਸ਼ਟੀਕੋਣ ਤੋਂ ਜੇਨੇਊ ਦੀ ਪ੍ਰਚਲਤ ਮਰਿਯਾਦਾ ਦਾ ਦਲੀਲਾਂ ਨਾਲ ਖੰਡਨ ਕਰ ਰਹੇ ਸਨ। ਸ਼ਾਇਦ ਤੁਸੀਂ ਵੀ ਸਾਡੇ ਨਾਲ ਇਸ ਮਸਲੇ ਤੇ ਸਹਿਮਤ ਹੋਵੋਗੇ।

ਜੋ ਅਸੀਂ ਇਕ ਵਾਰ ਫੇਰ ਸਪਸ਼ਟ ਕਰਦੇ ਹਾਂ ਕਿ ਅਸੀਂ ਆਪਣੀ ਕਿਸੇ ਵੀ ਲਿਖਤ ਵਿਚ ਕਦੇ ਵੀ ਕਿਸੇ ਵਿਸ਼ੇਸ਼ ਧਰਮ ਜਾਂ ਧਾਰਮਿਕ ਗ੍ਰੰਥ ਵਿਰੁਧ ਅਪਸ਼ਬਦ ਨਹੀਂ ਵਰਤੇ ਪ੍ਰੰਤੂ ਧਰਮ ਬਾਰੇ ਆਪਣੇ ਵਿਚਾਰ ਦਲੀਲ ਨਾਲ ਪੇਸ਼ ਕਰਦੇ ਹਾਂ। ਪਰ ਧਾਰਮਿਕ ਭਾਵਨਾਵਾਂ ਨੂੰ ਠੇਸ ਪੁਜਣ ਦੀ ਆੜ ਵਿਚ ਵਿਰੋਧੀ ਵਿਚਾਰਾਂ ਤੇ ਰੋਕਾਂ ਮੰਗਣੀਆਂ ਵੀ ਸ਼ੋਭਾ ਨਹੀਂ ਦਿੰਦੀ।

ਸ਼ੰਕਾ : ਧੁੰਦ ਕਿਵੇਂ ਪੈਂਦੀ ਹੈ?

ਕਾਸਟੇਬਲ ਕਸ਼ਮੀਰ ਸਿੰਘ, ਨੰਬਰ 1176
ਕੇਦਰੀ ਜੇਲ, ਫਿਰੋਜ਼ਪੁਰ

ਨਵਿਰਤੀ : ਹਵਾ ਵਿਚ ਪਾਣੀ ਦੇ ਕਣ ਭਾਵ ਜਲ ਵਾਸ਼ਪ ਮੌਜੂਦ ਹੁੰਦੇ ਹਨ। ਪਰ ਇਹਨਾਂ ਦੀ ਹਵਾ ਵਿਚ ਮਾਤਰਾ ਵਧਦੀ ਘਟਦੀ ਰਹਿੰਦੀ ਹੈ। ਗਰਮੀ ਦੀ ਰੁੱਤ ਵਿਚ ਹਵਾ ਵੱਧ ਜਲਵਾਸ਼ਪ ਸੰਭਾਲ ਸਕਦੀ ਹੈ ਇਸਦੇ ਉਲਟ ਸਰਦੀ ਵਿਚ ਇਹ ਉਨੇ ਜਲ ਵਾਸ਼ਪ ਆਪਣੇ ਵਿਚ ਜਜ਼ਬ ਕਰਕੇ ਨਹੀਂ ਰੱਖ ਸਕਦੀ। ਇਸ ਕਰਕੇ ਜਦੋਂ ਸਰਦੀਆਂ ਵਿਚ ਰਾਤ ਨੂੰ ਤਾਪਮਾਨ ਘੱਟ ਜਾਂਦਾ ਹੈ ਤਾਂ ਹਵਾ ਵਿਚਲੇ ਜਲ-ਵਾਸ਼ਪ ਬਹੁਤ ਹੀ ਛੋਟੀਆਂ ਬੂੰਦਾਂ ਰੂਪ ਧਾਰਕੇ ਹਵਾ ਵਿਚ ਲਟਕ ਜਾਂਦੇ ਹਨ। ਇਨ੍ਹਾਂ ਪਾਣੀ ਦੀਆਂ ਬੂੰਦਾ ਵਿਚਦੀ ਰੋਸ਼ਨੀ ਘੱਟ ਲੰਘਦੀ ਹੈ ਇਸ ਕਰਕੇ ਸਾਨੂੰ ਦੂਰ ਦੇਖਣਾ ਮੁਸ਼ਕਲ ਹੋ ਜਾਂਦਾ ਹੈ। ਦਿਨੇ ਧੁੱਪ ਨਿਕਲਣ ਨਾਲ ਇਹ ਪਾਣੀ ਕਣ ਮੁੜ ਹਵਾਂ ਵਿਚ ਹੀ ਜ਼ਜਬ ਹੋ ਜਾਂਦੇ ਹਨ। ਧੂੜ ਅਤੇ ਧੂਏ ਦੇ ਕਣਾਂ ਦੁਆਲੇ ਇਹ ਪਾਣੀ ਬੂੰਦਾਂ ਵਧੇਰੇ ਅਸਾਨੀ ਨਾਲ ਇਕੱਠੀਆ ਹੋ ਜਾਂਦੀਆਂ ਹਨ। ਇਸੇ ਕਰਕੇ ਸਨਅਤੀ ਸ਼ਹਿਰਾਂ ਅਤੇ ਮਿੱਟੀ-ਘੱਟੇ ਵਾਲੇ ਇਲਾਕਿਆਂ ਵਿਚ ਹੀ ਗੂੜੀ ਧੁੰਦ ਪੈਂਦੀ ਹੈ। ਦਰਿਆ ਦੇ ਨੇੜੇ ਅਤੇ ਪਾਣੀ ਲੱਗੀਆਂ ਜਮੀਨਾਂ ਦੇ ਨੇੜੇ ਵੀ ਹਵਾ ਵਿਚ ਨਮੀ ਦੀ ਮਾਤਰਾ ਵਧੇਰੇ ਹੋਣ ਕਰਕੇ ਧੁੰਦੇ ਵਧੇਰੇ ਹੁੰਦੀ ਹੈ। ■

# ਪ੍ਰਾਣ-ਦਾਨ

-ਰਾਜਿੰਦਰ ਪਾਲ ਸਿੰਘ

ਤੁਸੀਂ ਜੇ ਦਾਨ ਕਰਨਾ ਚਾਹੁੰਦੇ ਹੋ ਤਾਂ ਪ੍ਰਾਣ ਦਾਨ ਦੇਵੋ। ਇਹ ਸਭ ਤੋਂ ਵੱਡਾ ਅਤੇ ਸੌਖਾ ਦਾਨ ਹੈ ਜੋ ਤੁਸੀਂ ਕਰ ਸਕਦੇ ਹੋ। ਹੈਰਾਨ ਹੋਣ ਦੀ ਕੋਈ ਜ਼ਰੂਰਤ ਨਹੀਂ ਹੈ? ਇਹ ਸਭ ਤੋਂ ਸੌਖਾ ਦਾਨ ਹੈ। ਤੁਸੀਂ ਆਪਣੀ ਪ੍ਰਾਣ ਨਹੀਂ ਦੇਣੀ, ਬੱਸ ਥੋੜੀ ਜਿਹੀ ਮਿਹਨਤ ਨਾਲ ਪ੍ਰਾਣ ਪੈਦਾ ਕਰਨ ਦਾ ਵਸੀਲਾ ਬਣਾਉਣਾ ਹੈ ਦਾਨ ਤਾਂ ਉਹ ਆਪਣੇ ਆਪ ਹੀ ਹੋ ਜਾਵੇਗਾ। ਜਿਨਾ ਪ੍ਰਾਣ ਤੁਹਾਨੂੰ ਚਾਹੀਦਾ ਹੈ ਉਸ ਤੋਂ ਵੱਧ ਤਾਂ ਤੁਸੀਂ ਚਾਹਕੇ ਵੀ ਨਹੀਂ ਰੱਖ ਸਕਦੇ। ਤੁਸੀਂ ਸ਼ਾਇਦ ਗੱਲ ਨਹੀਂ ਸਮਝੇ। ਪ੍ਰਾਣ ਦਾ ਅਰਥ ਹੈ, ਵਾਯੂ, ਹਵਾ। ਮਨੁੱਖ ਦੇ ਜਿਉਂਦੇ ਰਹਿਣ ਲਈ ਜ਼ਰੂਰਤ ਹੈ, ਹਵਾ ਦੀ; ਸ਼ੁੱਧ ਹਵਾ ਦੀ, ਆਕਸੀਜਨ ਭਰਪੂਰ ਹਵਾ ਦੀ। ਧਰਤੀ ਉਪਰ ਮੌਜੂਦ ਮਨੁੱਖਤਾ ਨੂੰ ਅੱਜ ਸਭ ਤੋਂ ਵੱਡਾ ਖਤਰਾ ਵਾਤਾਵਰਣ ਸਮਤੋਲ ਵਿਗੜਨ ਤੋਂ ਹੈ। ਹਵਾ ਵਿਚ ਆਕਸੀਜਨ ਘੱਟ ਰਹੀ ਹੈ, ਕਾਰਬਨਡਾਈਆਕਸਾਈਡ ਸਮੇਤ ਹੋਰ ਜਹਿਰੀਲੀਆਂ ਗੈਸਾਂ ਦੀ ਮਾਤਰਾ ਵੱਧਦੀ ਜਾ ਰਹੀ ਹੈ। ਇਸਦਾ ਵੱਡਾ ਕਾਰਨ ਤੇਜੀ ਨਾਲ ਕੁਦਰਤੀ ਜੰਗਲਾਂ ਦਾ ਖਤਮ ਹੋਣਾ ਹੈ। ਇਹ ਜੰਗਲ ਹੀ ਆਕਸੀਜਨ ਤਿਆਰ ਕਰਨ ਦੇ ਕੁਦਰਤੀ ਕਾਰਖਾਨੇ ਸਨ, ਜਿਹੜੇ ਮਨੁੱਖੀ ਜੀਵਾਂ ਦੇ ਸਾਹ ਲੈਣ ਲਈ ਜ਼ਰੂਰੀ ਹੈ ਭਾਵ ਪ੍ਰਾਣ ਹੈ। ਅੱਜ ਤੇਜੀ ਨਾਲ ਵੱਧਦੀ ਆਬਾਦੀ ਕਾਰਨ ਤੇਜੀ ਨਾਲ ਹੀ ਸ਼ਹਿਰੀਕਰਨ ਅਤੇ ਉਦਯੋਗੀਕਰਨ ਹੋ ਰਿਹਾ ਹੈ ਜਿਸ ਨਾਲ ਤੇਜੀ ਨਾਲ ਹੀ ਜੰਗਲ ਕੱਟੇ ਜਾ ਰਹੇ ਹਨ। ਇਸ ਸਾਰੇ ਕੁਝ.ਨੂੰ ਰੋਕਣ ਲਈ ਸਮੂਹਿਕ ਤੌਰ ਤੇ ਅੰਤਰਰਾਸ਼ਟਰੀ ਅਤੇ ਰਾਸ਼ਟਰੀ ਪੱਧਰ ਤੇ ਬਹੁਤ ਕੁਝ ਕਰਨ ਵਾਲਾ ਹੈ, ਜਿਸ ਲਈ ਸਰਕਾਰਾਂ ਅਤੇ ਹੋਰ ਜਥੇਬੰਦੀਆਂ ਦਾ ਸਹਿਯੋਗ ਹੋਣਾ ਚਾਹੀਦਾ ਹੈ। ਪ੍ਰੰਤੂ ਇਸ ਪਾਸੇ ਤੁਸੀਂ ਵਿਅਕਤੀਗਤ ਪੱਧਰ ਤੇ ਵੀ ਯੋਗਦਾਨ ਪਾ ਸਕਦੇ ਹੋ।

ਮਿਸਾਲ ਵਜੋਂ ਹੁਣ ਪੰਜਾਬ ਦੇ ਖੇਤਾਂ ਵਿਚ ਜਿਆਦਾ ਥਾਂ ਘੇਰਨ ਅਤੇ ਲੰਮੀ ਉਮਰ ਵਾਲੇ ਦਰਖਤ ਨਾ ਮਾਤਰ ਹੀ ਰਹਿ ਗਏ ਹਨ। ਕੋਈ ਵੀ ਵਿਅਕਤੀ ਆਪਣੀ ਆਰਥਿਕਤਾ ਦਾ ਨੁਕਸਾਨ ਕਰਕੇ ਆਪਣੇ ਖੇਤਾਂ ਵਿਚ ਅਜਿਹੇ ਦਰਖਤ ਨਹੀਂ ਲਾਉਣ ਲੱਗਿਆ, ਇਸ ਸੰਬੰਧੀ ਸਰਕਾਰ ਨੂੰ ਕਿਸਾਨਾਂ ਨਾਲ ਉਕਾ-ਪੁੱਕਾ ਠੇਕਾ ਕਰਨਾ ਚਾਹੀਦਾ ਹੈ ਕਿ ਸਰਕਾਰ ਖੇਤਾਂ ਵਿਚ ਲੱਗੇ ਪ੍ਰਤੀ ਦਰਖਤਾਂ ਤੇ ਪ੍ਰਤੀ ਸਾਲ ਮੁਆਵਜਾ ਦਿਆ ਕਰੇ। ਪਰ ਜਦੋਂ ਤੱਕ ਸਰਕਾਰ ਅਜਿਹਾ ਨਹੀਂ ਕਰਦੀ ਉਸ ਸਮੇਂ ਤੱਕ ਮਨੁੱਖਤਾ ਦੀ ਭਲਾਈ ਲਈ ਤੁਸੀਂ ਆਪਣਾ ਹਿੱਸਾ ਪਾ ਸਕਦੇ ਹੋ। ਕਿਸੇ ਧਾਰਮਿਕ ਸੰਸਥਾ ਨੂੰ ਸੰਗਮਰਮਰੀ ਇਮਾਰਤਾਂ ਖੜੀਆਂ ਕਰਨ ਲਈ ਦਿੱਤੀ ਜਾਣ ਵਾਲੀ ਦਾਨ-ਦੱਛਣਾ ਨਾਲੋਂ ਆਪਣੇ ਹੀ ਖੇਤ ਵਿਚ ਦਰਖਤ ਲਾਕੇ ਪ੍ਰਾਣ-ਦੱਛਣਾ ਦੇਣਾ ਹਜਾਰਾਂ ਗੁਣਾ ਚੰਗਾ ਹੈ। ਤੁਹਾਡੇ ਲਾਏ ਦਰਖਤ ਦੀ ਆਕਸੀਜਨ ਨੂੰ ਨਾ ਤਾ ਕੋਈ ਕਿਸੇ ਸਿਆਸੀ ਮੰਤਵ ਲਈ ਵਰਤ ਸਕਦਾ ਹੈ ਅਤੇ ਨਾ ਹੀ ਸਿਰਫ ਆਪਣੇ ਤੱਕ ਸੀਮਤ ਰੱਖ ਸਕਦਾ ਹੈ। ਤੁਹਾਡਾ ਦਿੱਤਾ ਇਹ ਪ੍ਰਾਣ ਦਾਨ ਧਰਮ, ਜਾਤ, ਦੇਸ਼ ਦੀ ਹੱਦਾਂ-ਬੰਦੀਆਂ ਤੋਂ ਪਾਰ ਸਾਰੀ ਮਨੁੱਖਤਾ ਵਿਚ ਇਕੋ ਜਿਹਾ ਵੰਡਿਆ ਜਾਵੇਗਾ। ਆਪਣੇ ਆਪ ਬੈਠਕੇ ਸੋਚੋ ਕਿ ਕਿਵੇ ਤੁਹਾਡੇ ਲਾਏ ਦਰਖਤ ਦੀ ਆਕਸੀਜਨ ਕਿਵੇਂ ਬਿਨਾ ਪਾਸਪੋਰਟ ਦੇ ਦੇਸ਼-ਵਿਦੇਸ਼ਾਂ ਵਿਚ ਚਲੀ ਜਾਵੇਗੀ। ਇਸ ਦਾਨ ਉਪਰ ਕੋਈ ਵੀ ਕਾਨੂੰਨ ਲਾਗੂ ਨਹੀਂ ਹੁੰਦਾ। ਤੁਹਾਡਾ ਦਿੱਤਾ ਥੋੜੇ ਤੋਂ ਥੋੜਾ ਦਾਨ ਵੀ ਦੁਨੀਆ ਦੇ ਹਰ ਮਨੁੱਖ, ਹਰ ਮਨੁੱਖ ਹੀ ਕਿਉਂ ਹਰ ਜਾਨਦਾਰ ਚੀਜ਼ ਤੱਕ ਬਿਲਕੁਲ ਇਕੋ ਜਿਹਾ ਵੰਡਿਆ ਜਾਵੇਗਾ। ਐਸਾ ਅਨਮੋਲ ਦਾਨ ਦੇਣ ਵਿਚ ਢਿੱਲ ਕਿਉਂ ਹੈ?

ਹਾਂ ਇਕ ਸਮੱਸਿਆ ਹੈ ਕਿ ਹਰ ਵਿਅਕਤੀ ਕੋਲ ਖੇਤ ਨਹੀਂ ਹਨ, ਆਪਣੇ ਘਰ ਵਿਚ ਦਰਖਤ ਲਾਏ ਜਾ ਸਕਦੇ ਹਨ, ਘਰ ਵੀ ਛੋਟਾ ਹੋ ਸਕਦਾ ਹੈ ਤਾਂ ਸਰਕਾਰੀ ਸਕੂਲਾਂ, ਕਾਲਜਾਂ, ਹਸਪਤਾਲਾਂ, ਧਰਮਸ਼ਾਲਾਵਾਂ, ਪਾਰਕਾਂ, ਸ਼ਾਮਲਾਟਾਂ, ਨਹਿਰਾਂ-ਟੋਭਿਆ ਦੇ ਕਿਨਾਰਿਆ ਤੋਂ ਲੈ ਕੇ ਸਮਸ਼ਾਨ ਘਾਟ ਤੱਕ ਕਿਤੇ ਵੀ ਸਾਝੀ ਥਾਂ ਤੇ ਦਰਖਤ ਲਾ ਦਿਉ। ਕਿਉਂਕਿ ਸਰਕਾਰੀ ਥਾਵਾਂ ਤੇ ਸਰਕਾਰ ਵੱਲੋਂ ਲਾਏ ਦਰਖਤ ਤਾਂ ਖਾਲੇ ਵੀ ਸਰਕਾਰੀ ਢੰਗ ਨਾਲ ਹੀ ਹੁੰਦੇ ਹਨ। ਸਰਕਾਰੀ ਦਰਖਤਾਂ ਨੂੰ ਗੋਦ ਲੈ ਲਵੋ। ਹਰ ਵਿਅਕਤੀ ਜੇ ਸਾਲ ਵਿਚ ਇਕ ਦਰਖਤ ਪਾਲਣ ਦਾ ਪ੍ਰਣ ਕਰ ਲਵੇ ਤਾਂ ਵਾਤਾਵਰਣ ਦਾ ਵਿਗਾੜ ਦਾ ਸਮਤੋਲ ਮਾੜੇ ਤੋਂ ਚੰਗੇ ਪਾਸੇ ਵੱਲ ਮੋੜਿਆ ਜਾ ਸਕਦਾ ਹੈ। ਧਰਮ-ਅਰਥ ਜਾਨਵਰਾਂ ਨੂੰ ਪੇੜੇ ਖੁਆਉਣ ਨਾਲੋਂ ਦਰਖਤਾਂ ਨੂੰ ਪਾਣੀ ਪਾ ਦਿਓ। ਆਪਣੇ ਬੱਚਿਆ ਦੇ ਜਨਮ ਦਿਨਾਂ, ਵਿਆਹ-ਸ਼ਾਦੀਆਂ ਜਾਂ ਕਿਸੇ ਵਿਸ਼ੇਸ਼ ਮਹਿਮਾਨਾਂ ਦੀ ਯਾਦ ਚਿਰਕਾਲੀ ਰੱਖਣ ਲਈ ਅਤੇ ਮਨੁੱਖਤਾ ਦੀ ਸਮੁੱਚੀ ਭਲਾਈ ਹਿੱਤ ਪ੍ਰਾਣ-ਦਾਨ ਦਿਓ ਜਿਸਦਾ ਸੌਖਾ ਅਤੇ ਇਕੋ ਇਕ ਤਰੀਕਾ ਦਰਖਤ ਲਾਉਣਾ ਹੈ। ਤਰਕਸ਼ੀਲ ਸੁਸਾਇਟੀ ਇਸ਼ ਤਰ੍ਹਾਂ ਦੀਆਂ ਨਵੀਆਂ ਪਰੰਪਰਾਵਾਂ ਸ਼ੁਰੂ ਕਰ ਰਹੀ ਹੈ, ਪਿਛਲੇ ਦਿਨੀ ਤਰਕਸ਼ੀਲ ਆਗੂ ਕ੍ਰਿਸ਼ਨ ਬਰਗਾੜੀ ਦੇ ਛੋਟੇ ਭਾਈ ਦੀ ਸੜਕ ਹਾਦਸੇ ਵਿਚ ਹੋਈ ਮੌਤ ਉਪਰੰਤ ਉਸਦੇ ਗੈਰ-ਧਾਰਮਿਕ ਸ਼ੋਕ ਸਮਾਗਮ ਤੇ ਵਿਛੜੇ ਭਾਈ ਦੀ ਯਾਦ ਵਿਚ ਸਥਾਨਕ ਸਰਕਾਰੀ ਸਕੂਲ ਵਿਚ ਸੋ ਦਰਖਤ ਲਾਉਣ ਦਾ ਫੈਸਲਾ ਕੀਤਾ ਗਿਆ ਹੈ।

*ਸਾਡੀ ਅਸਫਲਤਾ ਦਾ ਇਕ ਕਾਰਨ ਇਹ ਵੀ ਹੁੰਦਾ ਹੈ ਕਿ ਅਸੀਂ ਪਰਿਵਰਤਨ ਲਈ ਰਾਹ ਪੱਧਰਾ ਕਰਨ ਦੀ ਥਾਂ, ਪਰਿਵਰਤਨ ਦੇ ਵਿਰੋਧੀ ਹੋ ਨਿੱਬੜਦੇ ਹਾਂ। ਪਰੰਪਰਾਗਤ ਸੱਚ ਸਾਨੂੰ ਨਵੇਂ ਨਿਰਣੇ ਲੈਣ ਤੋਂ ਹੋੜਦੀ ਹੈ ਤੇ ਅਤੀਤ ਪ੍ਰਤੀ ਅਤਿ ਭਾਵਕ ਮੋਹ ਸਾਨੂੰ ਸਮਕਾਲ ਨਾਲ ਇਕਸੁਰ ਨਹੀਂ ਹੋਣ ਦੇ ਰਿਹਾ।*





# ਜਦੋਂ ਤੇਲ ਦੇ ਛਿੱਟੇ ਪਾਉਣ ਵਾਲਾ ਭੂਤ ਫੜਿਆ ਗਿਆ

ਜੂਨ ਦਾ ਮਹੀਨਾ ਸੀ ਅੱਤ ਦੀ ਗਰਮੀ ਪੈਣ ਕਾਰਨ ਆਦਮੀ ਦਾ ਦਿਲ ਵਾਰ-ਵਾਰ ਨਹਾਉਣ ਨੂੰ ਕਰਦਾ ਸੀ ਸ਼ਾਮ ਵੇਲੇ ਮੈਂ ਆਪਣੇ ਘਰ ਨਲਕੇ ਤੇ ਨਹਾ ਰਿਹਾ ਸੀ ਤੇ ਬਾਹਰੋਂ ਮੇਰਾ ਵੱਡਾ ਭਰਾ ਬਲਵੀਰ ਆ ਕੇ ਕਹਿਣ ਲੱਗਾ ਕਿ ਧੰਨ ਕੌਰ ਹੋਰਾਂ ਦੇ ਘਰ ਦੇ ਮੋਹਰੇ ਬਣੇ ਚੌਂਤੇ ਉੱਤੇ ਤੇਲ ਦੇ ਛਿੱਟੇ ਡਿਗ ਰਹੇ ਹਨ ਮੈਂ ਦੇਖਕੇ ਆਇਆ ਤਾਂ ਪਤਾ ਨਹੀਂ ਲਗਦਾ ਇਹ ਛਿੱਟੇ ਕਿਵੇਂ ਡਿਗ ਰਹੇ ਹਨ ਛਿੱਟਾ ਵੀ ਕੱਲਾ-ਕੱਲਾ ਡਿਗ ਰਿਹਾ ਹੈ। ਮੈਂ ਉਸਨੂੰ ਕਿਹਾ ਕਿ ਛਿੱਟੇ ਕੋਈ ਨਾ ਕੋਈ ਸੁੱਟ ਰਿਹਾ ਹੈ ਇਹ ਛਿੱਟੇ ਆਪਣੇ ਆਪ ਨਹੀਂ ਡਿਗ ਰਹੇ। ਸਾਡੇ ਪਰਿਵਾਰ ਦੇ ਹੋਰ ਮੈਂਬਰ ਕਹਿਣ ਲੱਗੇ ਇਹ ਤਾਂ ਮੰਨਦਾ ਨਹੀਂ ਇਸ ਨਾਲ ਗੱਲ ਕਰਨ ਦਾ ਕੋਈ ਫਾਇਦਾ ਨਹੀਂ। ਪਰ ਮੈਂ ਇਸ ਘਟਨਾ ਨੂੰ ਆਮ ਜਿਹੀ ਗੱਲ ਸਮਝ ਕੇ ਚੁੱਪ ਕਰ ਗਿਆ।

30 ਅਗਸਤ 98 ਨੂੰ ਜਦੋਂ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਲੋਂ ਲਗਾਈ ਸਲਾਨਾ ਵਰਕਸ਼ਾਪ ਅਟੈਂਡ ਕਰਕੇ ਘਰ ਪਹੁੰਚਿਆ ਤਾਂ ਮੇਰੀ ਮਾਤਾ ਨੇ ਮੈਨੂੰ ਕਿਹਾ ਕਾਕਾ ਧੰਨ ਕੌਰ ਤੈਨੂੰ ਦੇਖਣ ਆਈ ਸੀ ਉਹ ਕਹਿੰਦੀ ਸੀ ਕਿ ਜਦੋਂ ਮਾਸਟਰ ਘਰ ਆਵੇ ਤਾਂ ਉਸਨੂੰ ਸਾਡੇ ਘਰ ਜ਼ਰੂਰ ਭੇਜਣਾ ਅਸੀਂ ਤਾਂ ਬਹੁਤ ਦੁਖੀ ਹਾਂ ਪਤਾ ਨਹੀਂ ਲੋਕਾਂ ਨੇ ਸਾਥੋਂ ਕੀ ਵੈਰ ਲੈਣਾ ਹੈ। ਮੈਂ ਆਪਣੀ ਬੀਬੀ ਜੀ ਨੂੰ ਕਿਹਾ ਕੋਈ ਗੱਲ ਨਹੀਂ ਮੈਂ ਜ਼ਰੂਰ ਜਾ ਆਵਾਂਗਾ। ਮੈਂ ਨਹਾ ਕੇ ਹਟਿਆ ਸੀ ਤਾਂ ਮੇਰਾ ਇਕ ਦੋਸਤ ਜਰਨੈਲ ਸਾਡੇ ਘਰ ਆ ਗਿਆ ਮੈਂ ਉਸ ਨੂੰ ਕਿਹਾ ਆਪਾ ਅੱਜ ਇਕ ਕੇਸ ਹੱਲ ਕਰਨ ਜਾਣਾ ਹੈ ਤਰਕਸ਼ੀਲ ਵਿਚਾਰਾਂ ਵਾਲਾ ਹੋਣ ਕਰਕੇ ਉਹ ਮੇਰੇ ਨਾਲ ਜਾਣ ਲਈ ਤਿਆਰ ਹੋ ਗਿਆ।

ਮੈਂ ਤੇ ਮੇਰਾ ਦੋਸਤ ਸ਼ਾਮ 6 ਕੁ ਵਜੇ ਦੇ ਕਰੀਬ ਘਟਨਾ ਵਾਲੇ ਘਰ ਪਹੁੰਚੇ ਘਰ ਵਿਚ 65 ਸਾਲ ਦੀ ਬਜ਼ੁਰਗ ਧੰਨ ਕੌਰ ਉਸਦੀਆਂ ਦੋ ਲੜਕੀਆਂ ਅਤੇ ਇਕ ਨੂੰਹ ਸਨ। ਸਾਨੂੰ ਆਉਂਦਿਆਂ ਦੇਖ ਕੇ ਲੜਕੀਆਂ ਕਹਿਣ ਲੱਗੀਆਂ ਆ ਜਾਉ ਭਰਾਵੋਂ ਅਸੀਂ ਤਾਂ ਕਈ ਵਾਰ ਸੋਚਿਆ ਸੀ ਕਿ ਤੁਹਾਨੂੰ ਸੱਦ ਕੇ ਪੁੱਛੀਏ ਕਿ ਇਹ ਸਾਡੇ ਨਾਲ ਕੀ ਹੋ ਰਿਹਾ ਹੈ। ਘਰ ਵਿਚ ਕੋਈ ਬੰਦਾ ਨਹੀਂ ਹੈ ਸਾਨੂੰ ਕੁਝ ਦੱਸੋ ਵਿਚੋਂ ਕੱਟਕੇ ਉਨ੍ਹਾਂ ਦੀ ਮਾਂ ਬੋਲਣ ਲੱਗ ਪਈ ਤੇ ਕਹਿਣ ਲੱਗੀ ਵੇ ਪਤਾ ਨਹੀਂ ਲੋਕਾਂ ਨੇ ਸਾਥੋਂ ਕੀ ਲੈਣਾ ਹੈ। ਕਿਸੇ ਨੇ ਸਾਡੇ ਤੇ ਕੁਝ ਕਾਰਾ ਕੀਤਾ ਹੋਇਆ ਹੈ ਸਾਨੂੰ ਸਮਝ ਨਹੀਂ ਲਗਦੀ ਅਸੀਂ ਕੀ ਕਰੀਏ। ਅਸੀਂ ਬਹੁਤ ਦੁੱਖੀ ਹਾਂ। ਉਹਨਾਂ ਦੇ ਚੁੱਪ ਹੋਣ ਤੇ ਮੈਂ ਪੁੱਛਿਆ ਕਿ ਘਟਨਾ ਕੀ ਹੈ? ਉਨ੍ਹਾਂ ਦੱਸਿਆ ਕਿ ਇਕ ਸਾਲ ਹੋ ਗਿਆ ਕਿਸੇ ਨੂੰ ਇਹ ਕਾਰਾ ਕਰਦੇ ਨੂੰ ਜਦੋਂ ਦਾ ਅਸੀਂ ਆਹ ਚੌਂਤਾ ਬਣਾਇਆ ਤੇਲ ਛਿੱਟੇ ਇਸ ਉੱਤੇ ਡਿਗ ਰਹੇ ਹਨ। ਸਾਨੂੰ ਕੋਈ ਸਮਝ ਆਉਂਦੀ ਨਹੀਂ। ਤੁਸੀਂ ਦੇਖ ਲੈਣਾ ਬੱਸ ਜਰਾ ਕੁ ਨੂੰ ਛਿੱਟੇ ਪੈਣੇ ਸ਼ੁਰੂ ਹੋ ਜਾਣੇ ਹਨ। ਅਸੀਂ ਛਿੱਟੇ ਪੈਣ ਵਾਲੀ ਥਾਂ ਤੇ ਗਏ ਆਲੇ ਦੁਆਲੇ ਦੇਖਿਆ ਮੈਂ ਪੁੱਛਿਆ ਕਿ ਛਿੱਟਨੇ ਡਿਗਣ ਨਾਲ ਤੁਹਾਨੂੰ ਕੋਈ ਨੁਕਸਾਨ ਵੀ ਪਹੁੰਚਿਆ ਹੈ। ਉੱਤਰ ਵਿਚ ਔਰਤ ਬੋਲੀ ਤੁਸੀਂ ਨੁਕਸਾਨ ਦੀ ਗੱਲ ਕਰਦੇ ਹੋ ਸਾਡਾ ਤਾਂ ਬਹੁਤ ਨੁਕਸਾਨ ਹੋਇਆ ਹੈ ਮੇਰੀ ਬਹੂ ਹਰ ਵਕਤ ਬਿਮਾਰ ਰਹਿੰਦੀ ਹੈ। ਇਸ ਨੂੰ ਬਹੁਤ ਦਵਾਈਆਂ ਖੁਆ ਚੁੱਕੇ ਹਾਂ ਪਰ ਕਿਧਰੋਂ ਵੀ ਅਰਾਮ ਨਹੀਂ ਆਉਂਦਾ ਆਵੇ ਵੀ ਕਿਵੇਂ ਜਦੋਂ ਕਿਸੇ ਨੇ ਸਾਡੇ ਘਰ ਤੇ ਕਾਰਨ ਹੀ ਕੀਤਾ ਹੈ ਤਾਂ ਦਵਾਈ ਕਿਵੇਂ ਲੱਗ ਜਾਊ। ਮੈਂ ਫਿਰ ਪੁੱਛਿਆ ਤੁਸੀਂ ਇਸ ਵਾਰੇ ਕਿਸੇ ਸਾਧ-ਸਿਆਣੇ ਕੋਲ ਵੀ ਗਏ? ਉੱਤਰ ਹਾਂ ਵਿਚ ਸੀ ਅੱਗੋਂ ਮੈਂ ਸਵਾਲ ਕੀਤਾ ਕਿ ਸਾਧ ਸਿਆਣੇ ਨੇ ਕੀ ਦੱਸਿਆ? ਔਰਤ ਨੇ ਦੱਸਿਆ ਕਿ ਅਸੀਂ ਆਪਣੇ ਗੁਰੂ ਕੋਲ ਗਏ ਉਹਨਾਂ ਦੱਸਿਆ ਕਿ ਤੁਹਾਡੇ ਘਰ ਤੇ ਕਿਸੇ ਨੇ ਕੋਈ ਕਾਰਾ ਕੀਤਾ ਹੋਇਆ ਹੈ। ਕੋਈ ਬੰਦਾ ਅੱਖਾਂ ਤੋਂ ਅੰਨ੍ਹਾ ਹੈ ਉਹ ਆਪਣੀਆਂ ਅੱਖਾਂ ਉੱਪਰ ਕਰਕੇ ਬੈਠ ਜਾਂਦਾ ਹੈ ਅਤੇ ਸਿਹਰ ਨਾਲ ਤੁਹਾਡੇ ਘਰ ਵੱਲ੍ਹ ਨੂੰ ਛਿੱਟਿਆ ਦੇ ਫੁਹਾਰੇ ਸੁੱਟ ਰਿਹਾ ਹੈ। ਅਸੀਂ ਘਟਨਾ ਵਾਲੀ ਥਾਂ ਤੇ ਛਿੱਟੇ ਪੈਣ ਦੀ ਇੰਤਜਾਰ ਕਰ ਰਹੇ ਸੀ। ਸੂਰਜ ਛੁਪ ਗਿਆ ਸੀ ਘੁਸ ਮੁਸਾ ਜਿਹਾ ਹੋ ਗਿਆ ਅਸੀਂ ਬਲਵ ਜਗਾਉਣ ਲਈ ਕਿਹਾ ਸਾਡੇ ਦੇਖਦਿਆਂ-ਦੇਖਦਿਆਂ ਹੀ ਛਿੱਟੇ ਡਿਗਣੇ ਸ਼ੁਰੂ ਹੋ ਗਏ। ਮੈਂ ਵੀ ਹੈਰਾਨ ਹੋ ਗਿਆ ਮੈਂ ਆਪਣੇ ਦੋਸਤ ਨੂੰ ਕਿਹਾ ਕਿ ਦੋੜ ਕੇ ਕੋਠੇ ਤੇ ਚੜ੍ਹ ਕੇ ਵੇਖ ਕੇ ਆਲੇ-ਦੁਆਲੇ ਦੇ ਕੋਠਿਆ ਉੱਤੇ ਕੋਈ ਹੈ ਤਾਂ ਨਹੀਂ ਦੋੜ ਕੇ ਕੋਠੇ ਉੱਤੇ ਚੜ੍ਹ ਗਿਆ ਪਰ ਛਿੱਟੇ ਲਗਾਤਾਰ ਡਿੱਗ ਰਹੇ ਸਨ। ਘਟਨਾ ਦਾ ਸਮਾਂ ਪੁੱਛਣ ਤੇ ਔਰਤ ਅਤੇ ਲੜਕੀਆਂ ਨੇ ਦੱਸਿਆ ਕਿ ਹਰ ਰੋਜ਼ ਇਸੇ ਸਮੇਂ ਹੀ ਛਿੱਟੇ ਡਿਗਦੇ ਹਨ।

ਮੈਂ ਦੋਸਤ ਨੂੰ ਪੁੱਛਿਆ ਕਿ ਉੱਪਰ ਕੋਠਿਆ ਤੇ ਕੋਈ ਹੈ ਤਾਂ ਨਹੀਂ ਉਹਨੇ ਕਿਹਾ ਇਥੇ ਤਾਂ ਕੋਈ ਨੀ ਦਿਖਾਈ ਦਿੰਦਾ ਮੇਰੀ ਹੈਰਾਨੀ ਹੋਰ ਵੀ ਵਧ ਗਈ ਮੈਂ ਸੋਚਾਂ ਵਿਚ ਪੈ ਗਿਆ। ਮੈਂ ਉੱਪਰ ਵੱਲ ਦੇਖਣਾ ਸ਼ੁਰੂ ਕੀਤਾ ਕੁਝ ਸਮਾਂ ਲਗਾਤਾਰ ਦੇਖਣ ਤੋਂ ਬਾਅਦ ਮੈਨੂੰ ਕਾਰਨ ਸਪਸ਼ਟ ਹੋ ਗਿਆ ਮੈਂ ਆਪਣੇ ਦੋਸਤ ਨੂੰ ਹੇਠਾਂ ਆਉਣ ਲਈ ਕਿਹਾ ਕਾਰਨ ਉਸ ਨਾਲ ਸਾਂਝਾ ਕੀਤਾ ਉਸਨੇ ਵੀ ਮੇਰੀ ਹਾਂ ਵਿਚ ਹਾ ਮਿਲਾਈ ਹੈ ਤੇ ਕਿਹਾ ਠੀਕ ਹੈ ਯਾਰ ਇਹੀ ਕਾਰਨ ਹੈ।

ਕਾਰਨ ਜਾਨਣ ਲਈ ਪਾਠਕ ਬਹੁਤ ਉਤਸੁਕ ਹੋਣਗੇ। ਜਿਸ ਚੌਂਤੇ ਉਤੇ ਛਿੱਟੇ ਡਿਗ ਰਹੇ ਸਨ ਉਸ ਦੇ ਨਾਲ ਗਲ੍ਹੀ ਤੇ ਗਲ੍ਹੀ ਦੇ ਦੂਸਰੇ ਪਾਸੇ ਇਕ ਪੁਰਾਣੀ ਇਮਾਰਤ ਖੰਡਰ ਦੇ ਰੂਪ ਖਾਲੀ ਪਈ ਹੈ। ਇਸ ਪੁਰਾਣੀ ਇਮਾਰਤ ਦੀਆਂ ਬੂਹੇ ਬਾਰੀਆਂ ਖੁਲ੍ਹੀਆ ਹਨ ਅਤੇ ਕੰਧਾਂ ਵਿਚ ਖੁੱਡਾ ਬਣੀਆਂ ਹੋਈਆਂ ਹਨ। ਇਸ ਇਮਾਰਤ ਵਿਚ ਵਸੋ ਨਾ ਹੋਣ ਕਾਰਨ ਇਥੇ ਲਾਈਟ ਦਾ ਕੋਈ ਪ੍ਰਬੰਧ ਨਹੀਂ ਹੈ ਸਾਰੀ ਇਮਾਰਤ ਵਿਚ ਹਨੇਰਾ ਹੀ ਛਾਇਆ ਰਹਿੰਦਾ ਹੈ। ਇਮਾਰਤ ਵਿਹਲੀ ਅਤੇ ਬੇ-ਅਬਾਦ ਹੋਣ ਕਾਰਨ ਇਸ ਵਿਚ ਜੀਵ ਜੰਤੂਆਂ ਨੇ ਆਪਣੇ ਘਰ ਬਣਾਏ ਹੋਏ ਹਨ। ਇਮਾਰਤ ਵਿਚ ਹਨੇਰਾ ਹੋਣ ਕਾਰਨ ਇਸ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਚੰਮਚੜਿਕਾਂ ਰਹਿੰਦੀਆਂ ਹਨ। ਸਾਰਾ ਦਿਨ ਰੋਸ਼ਨੀ ਤੋਂ ਡਰਦੀਆਂ ਉਹ ਖੁੱਡਾਂ ਵਿਚ ਛੁਪੀਆਂ ਰਹਿੰਦੀਆਂ ਹਨ। ਸ਼ਾਮ ਨੂੰ ਘੁਸ ਮੁਸਾ ਹੁੰਦੇ ਸਾਰ ਹੀ ਉਹ ਖੁੱਡਾਂ ਵਿਚੋਂ ਨਿਕਲ ਕੇ ਸੈਕੜਿਆਂ ਦੀ ਗਿਣਤੀ ਵਿਚ ਕਦੇ ਬਾਹਰ ਵੱਲ ਜਾਂਦੀਆਂ ਅਤੇ ਕਦੇ ਅੰਦਰ ਵੱਲ ਜਾਂਦੀਆਂ ਤੇ ਪੇਸ਼ਾਬ ਦੇ ਤੁਬਕੇ ਸੁੱਟਦੀਆਂ ਹਨ। ਇਹ ਤੁਬਕੇ ਗਲੀ ਵਿਚ ਅਤੇ ਆਸ ਪਾਸ ਦੇ ਕੋਠਿਆਂ ਉੱਤੇ ਵੀ ਡਿਗਦੇ ਹਨ ਪਰ ਚੌਂਤਾ ਸਾਫ ਹੋਣ ਕਰਕੇ ਸਿਰਫ ਚੌਂਤੇ ਉੱਤੇ ਹੀ ਦਿਖਾਈ ਦਿੰਦੇ ਹਨ। ਘਰ ਛਿੱਟਾ ਇਕੱਲਾ-ਇਕੱਲਾ ਡਿਗਣ ਤੋਂ ਇਹ ਹੋਰ ਵੀ ਸਪਸ਼ਟ ਹੋ ਜਾਂਦਾ ਹੈ।

ਅੰਤ ਵਿਚ ਅਸੀਂ ਘਰ ਦੇ ਮੈਂਬਰਾਂ ਨੂੰ ਇਸ ਘਟਨਾ ਦੇ ਕਾਰਨ ਤੋਂ ਚੰਗੀ ਤਰ੍ਹਾਂ ਜਾਣੂ ਕਰਵਾਇਆ ਅਤੇ ਉਨ੍ਹਾਂ ਨੂੰ ਦੱਸਿਆ ਕਿ ਇਹੋ ਜਿਹੀਆਂ ਘਟਨਾਵਾਂ ਪਿੱਛੇ ਕੋਈ ਗੈਬੀ ਸ਼ਕਤੀ ਜਾਦੂ ਟੂਣਾ ਜਾਂ ਜੰਤਰ-ਮੰਤਰ ਨਹੀਂ ਹੁੰਦੇ ਘਟਨਾ ਨੂੰ ਚੰਗੀ ਤਰ੍ਹਾਂ ਪਰਖ ਕੇ ਉਸਦੇ ਕਾਰਨ ਦਾ ਹਰ ਆਦਮੀ ਅੰਦਾਜ਼ਾ ਲਗਾ ਸਕਦਾ ਹੈ।

-ਮਾਸਟਰ ਜਗਦੀਸ਼
ਜਨਰਲ ਸਕੱਤਰ ਇਕਾਈ ਬੰਗਾ

# .... ਤੇ ਫਿਰ ਅੱਗ ਲਗਣੋਂ ਬੰਦ ਹੋ ਗਈ

**ਵੇਰਵਾ :** ਰਾਤ ਦੇ 8.35 ਜਾਂ 40 ਹੋਣਗੇ, ਕਿ ਰਾਮਜੀ ਮੇਰੇ ਕੋਲ ਆਇਆ, ਉਹਨੇ ਦੱਸਿਆ ਕਿ ਇੱਕ ਘਰ ਵਿਚ ਅੱਗ ਲੱਗਣ ਦੀਆਂ ਘਟਨਾਵਾਂ ਵਾਪਰ ਰਹੀਆਂ ਹਨ ਅਤੇ ਆਪਾਂ ਨੂੰ ਕੋਈ ਹੱਲ ਕਰਨਾ ਹੋਏਗਾ ਮੈਂ ਸੋਚ ਰਿਹਾ ਸੀ ਕਿ ਮੇਰਾ ਇਹ ਪਹਿਲਾ ਕੇਸ ਹੈ ਕੀ ਮੈਂ ਕਾਮਯਾਬ ਹੋਵਾਗਾ?

ਅਗਲੇ ਦਿਨ ਅਸੀਂ ਸੰਬੰਧਿਤ ਘਰ ਦੇ ਰਿਸ਼ਤੇਦਾਰ ਕੋਲ ਗਏ ਜੋ ਕਿ ਔਰਤ ਸੀ। ਉਹਨੂੰ ਲੈ ਕੇ ਸੰਬੰਧਿਤ ਸ਼ਹਿਰ ਚਲੇ ਗਏ। ਅਸੀਂ ਜਾ ਕੇ ਪਾਣੀ ਪੀਤਾ। ਮੈਂ ਹੋਏ ਨੁਕਸਾਨ ਨੂੰ ਦੇਖਣਾ ਚਾਹਿਆ ਤਾਂ ਉਨ੍ਹਾਂ ਨੇ ਵਿਖਾਇਆ, ਕਿ ਸਰਦੀਆਂ ਦੇ ਕੱਪੜੇ, ਕੋਟ, ਕੋਟੀਆਂ, ਪਿੰਟਾਂ, ਸਰਟਾਂ ਤੇ ਔਰਤਾਂ ਦੇ ਕੱਪੜੇ ਸ਼ਾਮਿਲ ਸਨ।

**ਪੁੱਛਗਿੱਛ :** ਮੈਂ ਅਤੇ ਰਾਮ ਜੀ ਨੇ ਸਭ ਨੂੰ ਇਕ ਕਮਰੇ ਵਿਚ ਬਿਠਾ ਲਿਆ ਉਸੇ ਹੀ ਕਮਰੇ ਵਿਚ ਜਿਥੇ ਕਿ ਅਲਮਾਰੀ ਵਿਚ ਅੱਗ ਲੱਗ ਕੇ ਉਪਰੋਕਤ ਨੁਕਸਾਨ ਹੋਇਆ ਸੀ।

ਘਰ ਵਿਚ ਦੋ ਬਹੂਆਂ ਸਨ। ਇਕ ਉਹਨਾਂ ਦੀ ਸੱਸ, ਇਕ ਉਹਨਾਂ ਦੀ ਨਣਾਨ ਸੀ ਅਤੇ ਇਕ ਜੋ ਸਾਨੂੰ ਹੀ ਲੈ ਕੇ ਗਈ ਸੀ। ਉਹ ਉਹਨਾਂ ਦੀ ਸੱਸ ਦੀ ਭੈਣ ਸੀ। ਨਣਾਨ (ਕੁੜੀ) ਜੋ ਵਿਆਹੀ ਹੋਈ ਸੀ। ਉਸ ਦੇ ਦੋ ਲੜਕੀਆਂ ਸਨ।

**ਘਟਨਾਵਾਂ ਦਾ ਵੇਰਵਾ :** ਉਪਰੋਕਤ ਕੁੜੀ ਨੇ ਦੱਸਿਆ ਕਿ ਇਕ ਵਾਰ ਉਹ ਜਦੋਂ ਆਪਣੇ ਸਹੁਰੇ ਘਰ (ਬਿਨਾ ਛੱਤ ਵਾਲੇ) ਗੁਸਲਖਾਨੇ 'ਚ ਨਹਾ ਰਹੀ ਸੀ ਉਹਨੇ ਨਹਾ ਕੇ ਕੱਪੜੇ ਗੁਸਲਖਾਨੇ ਦੀ ਕੰਧ ਤੇ ਟੰਗ ਦਿੱਤੇ। ਜਦੋਂ ਬਾਹਰ ਆਈ ਤਾਂ ਉਹਨੇ ਦੇਖਿਆ ਕਿ ਉਹਦੇ ਕੱਪੜੇ ਮੱਚ ਰਹੇ ਸੀ ਅੱਗ ਨਾਲ। ਇੰਝ ਹੀ ਕਈ ਵਾਰ ਕੱਪੜਿਆਂ ਨੂੰ ਅੱਗ ਲੱਗ ਜਾਂਦੀ। ਉਹਦੀ ਸੱਸ ਦੇ ਕੱਪੜਿਆਂ ਨੂੰ ਖੂਨ ਦੇ ਛਿੱਟੇ ਲੱਗ ਜਾਂਦੇ। ਜਾਂ ਕਾਲੇ ਨਿਸ਼ਾਨ ਲੱਗ ਜਾਂਦੇ ਜਦ ਕਿ ਕੱਪੜੇ ਧੋਕੇ ਤਹਿ ਮਾਰਕੇ ਰੱਖੇ ਹੁੰਦੇ ਸਨ। ਇੱਥੇ ਉਹਦੇ ਪੇਕੇ ਹਨ ਇਥੇ ਵੀ ਜਦੋਂ ਉਹਦੀ ਵੱਡੀ ਭਰਜਾਈ ਅਤੇ ਮਾਂ ਕੋਠੇ ਉਪਰ ਸਨ, ਛੋਟੀ ਵੀ ਕੋਈ ਕੋਈ ਕੰਮ ਕਰ ਰਹੀ ਸੀ। ਬੱਚੇ ਬਾਹਰ ਪਸ਼ੂਆਂ ਨੂੰ ਮੱਛਰ ਮੱਖੀਆਂ ਤੋਂ ਬਚਾਉਣ ਲਈ ਧੂੰਆ ਕਰ ਰਹੇ ਸਨ। ਕਿ ਅਚਾਨਕ ਉਹਨੂੰ ਲੱਗਿਆ ਕਿ ਛੋਟੀ ਭਰਜਾਈ ਦੇ ਕਮਰੇ 'ਚੋਂ ਕੋਈ ਦੁਰਗੰਧ ਆ ਰਹੀ ਸੀ। ਉਹਨੇ 'ਸਿਆਣੀ ਨਣਦ' ਵਾਂਗ ਛੋਟੀ ਭਰਜਾਈ ਨੂੰ ਸੂਚਿਤ ਕੀਤਾ। ਉਹਦੀ ਛੋਟੀ ਭਰਜਾਈ ਨੇ ਸੋਚਿਆ ਕਿ ਗੈਸ ਲੀਕ ਹੋਵੇਗੀ ਪਰ ਨਹੀਂ। ਧੂੰਆਂ ਤਾਂ ਅਲਮਾਰੀ 'ਚੋਂ ਆ ਰਿਹਾ ਸੀ। ਜਦੋਂ ਖੋਲੀ ਤਾਂ ਕੱਪੜੇ ਸੜ ਜਲ ਰਹੇ ਸਨ। ਕਾਫੀ ਨੁਕਸਾਨ ਹੋ ਗਿਆ ਸੀ ਸਾਰੇ ਭੈਅ-ਭੀਤ ਹੋ ਗਏ।

**ਇਲਾਜ :** ਨਣਦਾਂ ਦੇ ਸਹੁਰਿਆਂ ਨੇ ਦਸ ਗਿਆਰਾ ਹਜ਼ਾਰ ਰੁਪਈਆ ਸਾਧਾਂ ਸਿਆਣਿਆ ਨੂੰ ਦੇ ਦਿੱਤਾ ਪਰ ਪਰਨਾਲਾ ਫੇਰ ਉੱਥੇ ਦਾ ਉੱਥੇ ਹੀ ਰਹਿ ਗਿਆ। ਇਥੇ ਉਹਦੇ ਪੇਕੀ ਵੀ ਚੇਲਿਆਂ ਚਪਾਟਿਆਂ ਨੇ ਟੂਣੇ ਕੀਤੇ। ਮੁਰਗੇ, ਸ਼ਰਾਬ ਪੀਤੀ ਪਰ ਭੂਤ ਕਾਬੂ ਨਹੀਂ ਸੀ ਆ ਰਿਹਾ।

ਅੰਤ ਗੱਲ ਸਾਡੇ ਤੱਕ ਪਹੁੰਚ ਗਈ। ਮੈਂ ਕਿਹਾ ਕਿ ਅਸੀਂ ਕੱਲੇ-ਕੱਲੇ ਮੈਂਬਰ ਨਾਲ ਗੱਲ ਕਰਾਂਗੇ। ਕੇਸ ਤੁਹਾਡਾ ਹੱਲ ਹੋਵੇਗਾ ਹੀ।

**ਪੜਤਾਲ :** ਮੈਂ ਤੇ ਰਾਮ ਜੀ ਨੇ ਸਿਵਾਏ ਉਸ ਲੜਕੀ ਤੋਂ ਬਾਕੀ ਸਭ ਨੂੰ ਬਾਹਰ ਕੱਢ ਦਿੱਤਾ ਕਮਰੇ 'ਚੋਂ। ਮੈਂ ਲੜਕੀ ਕੋਲੋ ਜੋ ਮੇਰੇ ਨਾਲੋਂ ਅੱਠ ਦਸ ਸਾਲ ਵੱਡੀ ਹੋਵੇਗੀ ਪੁੱਛਪੜਤਾਲ ਕੀਤੀ। ਇਕ ਗੱਲ ਤਾਂ ਸਾਫ ਸੀ ਕਿ ਅਸਲੀ ਦੋਸ਼ੀ ਉਹੀ ਹੈ। ਪਰ ਉਹ ਪੈਰਾਂ ਤੇ ਪਾਣੀ ਹੀ ਨਹੀਂ ਪੈਣ ਦੇ ਰਹੀ ਸੀ। ਅਖੀਰ ਮੈਂ ਉਹਨੂੰ ਮਨਾ ਹੀ ਲਿਆ ਤੇ ਪੈਰੀ ਹੱਥ ਲਾਉਣ ਲੱਗ ਪਈ ਪਰ ਮੈਂ ਉਹਨੂੰ ਰੋਕ ਦਿੱਤਾ। ਮੈਂ ਰਾਮਜੀ ਨੂੰ ਬਾਹਰ ਘੱਲ ਦਿੱਤਾ। ਕੁਝ ਦੇਰ ਪਿਛੋ ਰਾਮਜੀ ਚਾਹ ਲੈ ਕੇ ਆਇਆ। ਉਹ ਕੁੜੀ ਜੋ ਪਹਿਲਾਂ ਬੌਂਦਲੀ ਜਿਹੀ ਝੱਲੀ ਜਿਹੀ ਹੋਈ ਫਿਰਦੀ ਕਾਫੀ ਖੁਸ਼ ਨਜ਼ਰ ਆ ਰਹੀ ਸੀ।

**ਕਾਰਨ :** ਲੜਕੀ ਬੀ. ਏ. ਪਾਸ ਸੀ। ਉਹਦਾ ਪਤੀ ਡਰਾਈਵਰ ਪਰ ਇਕ ਵਫਾਦਾਰ ਪਤੀ ਸੀ। ਸੱਸ ਉਹਦੀ ਲੜਾਕੂ ਸੁਭਾਅ ਦੀ ਸੀ। ਮਹਿਮਾਨਾਂ ਦੇ ਆਏ ਤੇ ਅਤੇ ਉਂਝ ਵੀ ਉਹਦੇ ਨਾਲ ਝਗੜਾ ਕਰੀ ਜਾਣਾ। ਉਹਦੇ ਕੰਮਾਂ ਨੂੰ ਨਾਪਸੰਦ ਕਰਨਾ ਇਹੀ ਕਾਰਨ ਸੀ, ਅੱਗ ਲੱਗਣ ਦਾ। ਕਿੰਨਾ ਛੋਟਾ ਜਿਹਾ ਕਾਰਨ, ਤੇ ਕਿੱਡਾ ਵੱਡਾ ਨਤੀਜਾ।

ਪੇਕੀਂ ਅੱਗ ਤਾਂ ਲਾਈ ਕਿ ਉਹਦਾ ਛੋਟਾ ਭਰਾ ਘਰਦਿਆਂ ਤੋਂ ਅੱਡ ਰਹਿੰਦਾ ਸੀ ਪਰ ਉਸੇ ਘਰ ਵਿਚ। ਮਾਂ ਨੂੰ ਵੀ ਨਹੀਂ ਬੁਲਾਉਂਦਾ ਨਿਮਾ ਉਹਦੀ ਪਤਨੀ ਨਾਲ ਛੋਟੀ ਨੂੰਹ ਲੜਦੀ ਤਾਂ ਨਹੀਂ ਸੀ ਪਰ ਉਹ ਉਹਨੂੰ ਚੰਗਾ ਨਹੀਂ ਸੀ ਸਮਝਦੀ ਕਾਰਨ ਸੀ ਪੇਕਿਆਂ ਤੋਂ ਕੱਪੜੇ ਵਧੀਆ ਨਾ ਲਿਆਉਣੇ। ਉਹ ਰਾਧਾ ਸੁਆਮੀ ਨੂੰ ਮੰਨਦੀ ਸੀ ਪਰ ਉਹਦਾ ਛੋਟਾ ਨੂੰਹ ਪੁੱਤ ਨਹੀਂ ਮੰਨਦੇ ਸਨ।

-ਧਰਮਿੰਦਰ ਲਾਲ ਬੀ. ਏ. ।
ਮਹਿਸ:ਪੁਰ, ਇਕਾਈ ਲੁਧਿਆਣਾ

■

*ਅੱਗੇ ਹੀ ਬੜੀ ਦੇਰ ਹੋ ਚੁੱਕੀ ਹੈ। ਅਜੋਕਾ ਯੁੱਗ ਖਾਲੀ ਖੁੱਲ੍ਹੇ ਪਏ ਮੈਦਾਨਾਂ ਨੂੰ ਜਿੱਤਣ ਦਾ ਯੁੱਗ ਹੈ, ਇਹ ਨਵੇਂ ਹੰਭਲੇ ਮਾਰਨ ਦਾ ਵੇਲਾ ਹੈ, ਇਹ ਨਵੇਂ ਵਿਸ਼ੇ ਪੜ੍ਹਨ ਦਾ ਸਮਾਂ ਹੈ। ਇਹ ਨਵੇਂ ਖਤਰੇ ਸਹੇੜਨ ਦਾ ਜ਼ਮਾਨਾ ਹੈ। ਬਦਲੀਆਂ ਪਰਸਥਿਤੀਆਂ ਵਿਚ ਜਿਹੜੇ ਹਾਰਨ ਦਾ ਜਿਗਰਾ ਉਪਜਾਉਣਗੇ ਉਹ ਹੀ ਸਫਲ ਹੋਣਗੇ।*





# ਗੱਲ ਇਕ ਪਤੇ ਦੀ....

-ਰ. ਸਵਰਨ

ਲਗਭਗ ਤਿੰਨ ਕੁ ਸਾਲ ਪਹਿਲਾਂ ਜਦ ਮਲੋਟ ਸ਼ਹਿਰ ਦੇ ਇਕ ਕਾਲੀ ਮਾਤਾ ਦੇ ਭਗਤ ਨਾਲ ਸੁਸਾਇਟੀ ਦਾ ਚੱਕਰ ਪਿਆ ਤਾਂ ਉਸਨੇ ਤਰਕਸ਼ੀਲਾਂ ਨੂੰ ਚੈਲਿੰਜ ਕੀਤਾ। ਸ਼ਹਿਰ 'ਚ ਕਾਫੀ ਚਰਚਾ ਛਿੜੀ। ਅਜਿਹੇ ਦੰਭੀਆਂ ਦਾ ਪਰਦਾਫਾਸ਼ ਕਰਨ ਲਈ ਮਲੋਟ ਵਿਖੇ ਪਹਿਲੀ ਵਾਰ ਤਰਕਸ਼ੀਲ ਮੇਲਾ ਰੱਖਿਆ ਗਿਆ। ਪ੍ਰਬੰਧਕਾਂ ਨੇ ਸ਼ਹਿਰ ਦੇ ਇਕ ਚੌਂਕ ਵਿਚ ਮੇਲੇ ਦਾ ਥਾਂ ਨਿਸਚਿਤ ਕਰ ਲਿਆ। ਸ਼ਾਇਦ ਉਨ੍ਹਾਂ ਨੂੰ ਘੱਟ ਲੋਕਾਂ ਦੇ ਆਉਣ ਦੀ ਆਸ ਸੀ। ਵੱਡੀ ਪੱਧਰ ਤੇ ਪ੍ਰਚਾਰ ਕੀਤਾ ਗਿਆ। ਮੇਲੇ ਵਾਲੇ ਦਿਨ ਲੋਕਾਂ ਦਾ ਹੜ੍ਹ ਆ ਗਿਆ। ਥਾਂ ਬਹੁਤ ਘੱਟ ਸੀ, ਲੋਕੀ ਸਟੇਜ ਤੇ ਆ ਚੜ੍ਹੇ। ਕਿਵੇ ਨਾ ਕਿਵੇਂ ਕੰਟਰੋਲ ਕੀਤਾ। ਮੇਲੇ 'ਚ ਨਾਟਕ ਟੀਮ ਆਰਟ ਸੈਂਟਰ ਸਮਰਾਲਾ ਦੀ ਸੀ ਤੇ ਮੁੱਖ ਵਕਤਾ ਸ੍ਰੀ ਰਾਜਿੰਦਰ ਭਦੌੜ। ਸ਼ਹਿਰ 'ਚ ਪਹਿਲੀ ਵਾਰ ਅਜਿਹਾ ਪ੍ਰੋਗਰਾਮ ਹੋਇਆ ਸੀ ਲੋਕ ਕੀਲੇ ਗਏ। ਮੇਲੇ ਦੇ ਮੁੱਖ ਪ੍ਰਬੰਧਕ ਪੱਤਰਕਾਰ ਸਤੀਸ਼ ਗੋਇਲ ਨੇ ਇਕ ਨਵੀਂ ਗੱਲ ਸੁਣਾਈ। ਮੇਲੇ ਤੋਂ ਅਗਲੇ ਦਿਨ ਉਹਨਾਂ ਦਾ ਇਕ ਸੱਜਣ-ਮਿੱਤਰ ਦੁਕਾਨ ਤੇ ਆਇਆ ਉਸਦੇ ਸਿਰ ਤੇ ਪੱਟੀ ਬੰਨ੍ਹੀ ਹੋਈ ਸੀ। ਗੋਇਲ ਦੇ ਪੁੱਛਣ ਤੇ ਉਸਨੇ ਦੱਸਿਆ ਕਿ ਰਾਤ ਮੇਲੇ 'ਚ ਸੱਟ ਲੱਗੀ ਹੈ। ਉਸ ਆਖਿਆ, "ਮੇਲੇ ਦੇ ਇਕੱਠ 'ਚ ਸਿਰ ਉਪਰ ਸਾਊਂਡ ਵਾਲਾ ਬਕਸਾ ਵੱਜਾ। ਸਿਰ 'ਚੋਂ ਥੋੜ੍ਹਾ ਖੂਨ ਨਿਕਲਿਆ ਪਰ ਮੈਂ ਉੱਥ ਹੀ ਬੈਠਾ ਰਿਹਾ, ਇਹ ਸੋਚ ਕੇ ਕਿ ਅਜਿਹੇ ਪ੍ਰੋਗਰਾਮ ਸੱਟਾਂ-ਫੇਟਾਂ ਤਾਂ ਵਜਦੀਆਂ ਹੀ ਰਹਿੰਦੀਆਂ ਨੇ। ਅਜਿਹੇ ਪ੍ਰੋਗਰਾਮ ਕਿਹੜਾ ਨਿੱਤ-ਨਿੱਤ ਵੇਖਣ ਨੂੰ ਮਿਲਦੇ ਨੇ। ਹੁਣ ਸਵੇਰੇ ਡਾਕਟਰ ਕੋਲ ਜਾ ਕੇ ਆਇਆਂ, ਸਿਰ 'ਚ ਪੂਰੇ ਛੇ ਟਾਂਕੇ ਲੱਗੇ ਆ।" ਹੈ ਨਾ ਵਿਚਾਰਨ ਵਾਲੀ ਗੱਲ। ਜੇਕਰ ਅਸੀਂ ਲੋਕਾਂ ਦੀ ਗੱਲ ਕਰਦੇ ਹਾਂ ਤਾਂ ਲੋਕ ਸਾਡਾ ਸਾਥ ਵੀ ਦਿੰਦੇ ਨੇ। ਕਿਸੇ ਗੱਲ ਦੀ ਪਰਵਾਹ ਨਹੀਂ ਕਰਦੇ। ਅਸੀਂ ਪਿਛਲੇ 14 ਸਾਲ ਤੋਂ ਲੋਕਾਂ ਦੀ ਸੋਚ 'ਚ ਵਿਗਿਆਨ ਦਾ ਅੰਸ਼ ਭਰਨ ਤੁਰੇ ਹਾਂ। ਗੱਲ ਲੋਕਾਂ ਤੱਕ ਪਹੁੰਚ ਰਹੀ ਐ ਭਾਵੇਂ ਉਹ ਆਪਣੇ ਧਾਰਮਿਕ ਪ੍ਰਭਾਵ ਸਦਕਾ ਸਾਡੇ ਨਾਲ ਪੂਰੇ ਸੂਰੇ ਸਹਿਮਤ ਨਾ ਹੋਣ ਪਰ ਤਰਕਸ਼ੀਲਾਂ ਦੇ ਕੰਮ-ਕਾਜ ਦੀ ਪ੍ਰਸੰਸਾ ਜ਼ਰੂਰ ਕਰਦੇ ਨੇ। ਇਹੋ ਜਿਹੀ ਇੱਕ ਗੱਲ ਤਰਕਸ਼ੀਲ ਮਿੱਤਰ ਸੁਰਜੀਤ ਦੌਧਰ ਨੇ ਮੇਰੇ ਨਾਲ ਸਾਂਝੀ ਕੀਤੀ। ਉਹ ਆਪਣੇ ਪਿੰਡ ਕਿਸੇ ਕੰਮ ਦੁਕਾਨ ਤੇ ਗਏ ਤਾਂ ਉੱਥੇ ਪਹਿਲਾਂ ਹੀ ਕਿਸੇ ਘਰ 'ਚ ਅਚਾਨਕ ਅੱਗ-ਲੱਗਣ, ਕੱਪੜੇ ਸੜਨ ਦੀਆਂ ਘਟਨਾਵਾਂ ਬਾਰੇ ਚਰਚਾ ਹੋ ਰਹੀ ਸੀ। ਉੱਥੇ ਇਕ ਮਜ਼ਦੂਰ ਵੀ ਖੜ੍ਹਾ ਸੀ ਉਹ ਕਹਿਣ ਲੱਗਾ, "ਬਈ ਤਰਕਸ਼ੀਲਾਂ ਨੂੰ ਮਿਲ ਲਓ ਸਭ ਠੀਕ ਹੋ ਜੂ।" ਸੁਰਜੀਤ ਦੌਧਰ ਨੇ ਦੱਸਿਆ ਕਿ ਮਜਦੂਰ ਨੂੰ ਉਸਦੇ ਤਰਕਸ਼ੀਲ ਹੋਣ ਦਾ ਨਹੀਂ ਸੀ ਪਤਾ। ਉਸਦੀ ਗੱਲ ਸੁਣ ਕੇ ਮੈਂ ਸੋਚਿਆ ਗੱਲ ਉੱਥੇ ਪਹੁੰਚ ਰਹੀ ਐ ਜਿੱਥੇ ਆਪਾਂ ਪਹੁੰਚਾਉਣੀ ਚਾਹੁੰਦੇ ਹਾਂ। ਅਜਿਹੀਆਂ ਗੱਲਾਂ/ਘਟਨਾਵਾਂ ਤਰਕਸ਼ੀਲ ਮੈਂਬਰਾਂ 'ਚ ਨਵਾਂ ਉਤਸ਼ਾਹ ਭਰਦੀਆਂ ਨੇ ਹੋਰ ਸਿਦਕਦਿਲੀ ਨਾਲ ਕੰਮ ਕਰਨ ਲਈ ਪ੍ਰੇਰਦੀਆਂ ਨੇ। ਪਿਛਲੇ ਸਾਲ ਕੁਝ ਅਜਿਹੀ ਗੱਲ ਸਾਡੇ ਨਾਲ ਵਾਪਰੀ। ਮੁਕਤਸਰ ਮੇਲੇ 'ਚ ਲਗਾਈ ਸਟਾਲ ਤੇ ਇਕ ਬਿਹਾਰੀ ਮਜ਼ਦੂਰ ਆਇਆ। ਜਿਹੜਾ ਉੱਥੇ ਆਈ ਇਕ ਸਰਕਸ 'ਚ ਕੰਮ ਕਰਦਾ ਸੀ। ਉਸ ਨੇ ਖੜ ਕੇ ਧਿਆਨ ਨਾਲ ਸਾਡੀ ਗੱਲ ਸੁਣੀ। ਹਿੰਦੀ ਦੀ ਅਗਾਂਹ ਤੁਰ ਗਿਆ। ਅਗਲੇ ਦਿਨ ਫਿਰ ਆਇਆ। ਹਿੰਦੀ ਦੀ ਪੁਸਤਕ 'ਤਰਕ ਦੀ ਕਸੌਟੀ ਪਰ' ਚੁੱਕ ਕੇ ਵੇਖੀ, ਫਰੋਲੀ ਫਿਰ ਉੱਥੇ ਰੱਖ ਕੇ ਚਲਾ ਗਿਆ। ਉਹ ਤੀਸਰੇ ਦਿਨ ਫਿਰ ਸਟਾਲ ਤੇ ਆਇਆ, ਉਹੀ ਪੁਸਤਕ ਖਰੀਦ ਕੇ ਕਹਿਣ ਲੱਗਾ, 'ਮੁਝੇ ਸਾਰੇ ਮੇਲੇ ਮੇਂ, ਬੱਸ ਏਕ ਹੀ ਕਾਮ ਕੀ ਚੀਜ਼ ਮਿਲੀ ਹੈ।"

ਇਸੇ ਤਰ੍ਹਾਂ ਜੀਵਨ 'ਚ ਵਿਚਰਦੀਆਂ ਕਈ ਛੋਟੀਆਂ-ਮੋਟੀਆਂ ਗੱਲਾਂ ਵਾਪਰ ਜਾਂਦੀਆਂ ਹਨ। ਜਿਹਨਾਂ ਦੇ ਮਗਰ ਬਹੁਤ ਵੱਡਾ ਸੱਚ ਛੁਪਿਆ ਹੁੰਦਾ ਹੈ। ਉਪਰੋਕਤ ਚਰਚਾ ਤੋਂ ਬਾਅਦ ਮੈਂ ਇਕ ਹੋਰ ਗੱਲ ਤੁਹਾਡੇ ਨਾਲ ਸਾਂਝੀ ਕਰਨਾ ਚਾਹੁੰਦਾ ਹਾਂ। ਤਰਕਸ਼ੀਲ ਅਕਸਰ ਹੀ ਗੱਡੀਆਂ ਬੱਸਾਂ 'ਚ ਚਰਚਾ ਦਾ ਵਿਸ਼ਾ ਬਣਦੇ ਹਨ। ਇਕ ਦਿਨ ਗੱਡੀ 'ਚ ਚਰਚਾ ਛਿੜੀ। ਕਾਫੀ ਗੱਲਾਂ ਹੋਈਆਂ। ਇਕ ਸੱਜਣ ਨੇ ਕਿਹਾ ਕਿ ਜਿੰਨਾ ਕੰਮ ਤਰਕਸ਼ੀਲਾਂ ਦਾ ਹੋ ਰਿਹਾ ਹੈ, ਉਸ ਤੋਂ ਕਿਤੇ ਜ਼ਿਆਦਾ ਉਲਟ ਹੋ ਰਿਹਾ ਹੈ। ਉਸਦੇ ਕਹਿਣ ਦਾ ਭਾਵ ਸੀ ਕਿ ਤਰਕਸ਼ੀਲਾਂ ਦੇ ਕੰਮ ਕਾਜ ਦਾ ਸਮਾਜ ਉੱਪਰ ਬਹੁਤਾ ਅਸਰ ਨਹੀਂ ਹੋ ਰਿਹਾ। ਉਸਦੀ ਗੱਲ ਸੁਣ ਕੇ ਲਹਿਰ ਦਾ ਇਕ ਹਮਦਰਦ ਕਹਿਣ ਲੱਗਾ, 'ਚੰਗੇ ਕੰਮ ਲਈ ਆਪਣੇ ਮਿਸ਼ਨ 'ਚ ਜੁਟੇ ਰਹਿਣਾ ਬਹਾਦਰਾਂ ਦਾ ਕੰਮ ਹੈ, ਸਮਾਜ 'ਚ ਜੋ ਮਰਜ਼ੀ ਹੋਵੇ ਪਰ ਤਰਕਸ਼ੀਲਾਂ ਵੱਲੋਂ ਕੀਤੇ ਜਾ ਰਹੇ ਕੰਮ ਦੇ ਚੰਗੇ ਸਿੱਟੇ ਜ਼ਰੂਰ ਨਿਕਲਣੇ ਚਾਹੇ ਸਮਾਂ ਪਾ ਕੇ ਹੀ ਸਹੀ।" ਇਹ ਗੱਲ ਪੜ੍ਹ। ਸੁਣ ਕੇ ਕੋਈ ਇਹ ਵੀ ਆਖ ਸਕਦਾ ਹੈ ਕਿ ਆਪਣੇ ਮੂੰਹੋਂ ਮੀਆਂ ਮਿੱਠੂ ਬਣਨ ਵਾਲੀ ਗੱਲ ਐ। ਪਰ ਤੁਸੀਂ ਕੀ ਸੋਚਦੇ ਹੋ? ਪਤੇ ਕੀ ਗੱਲ ਪੜ੍ਹ ਕੇ, ਜਰੂਰ ਦੱਸਣਾ?

---

### ਬਾਬਿਆਂ ਦੇ ਡੇਰੇ

ਬਾਬਿਆਂ ਦੇ ਡੇਰੇ 'ਚ ਨਾ ਜਾਈਂ ਕੁੜੀਏ
ਆਪਣੀ ਤੂੰ ਆਬਰੂ ਬਚਾਈਂ ਕੁੜੀਏ
ਪੋਸਤੀ ਸ਼ਰਾਬੀ ਬੇਈਮਾਨ ਵਸਦੇ
ਬਾਬਿਆਂ ਦੇ ਡੇਰੇ 'ਚ ਸ਼ੈਤਾਨ ਵਸਦੇ,
ਮਗਰੋਂ ਨਾ ਅੱਥਰੂ ਵਹਾਈਂ ਕੁੜੀਏ
ਬਾਬਿਆਂ........................

ਬਾਬਿਆਂ ਨੇ ਥਾਂ-ਥਾਂ ਤੇ ਦੁਕਾਨਾਂ ਖੋਲ੍ਹੀਆਂ
ਮੇਲੇ ਲਾ ਕੇ ਨਿੱਤ ਇਹ ਪਵਾਉਣ ਬੋਲੀਆਂ
ਇਨ੍ਹਾਂ ਦੇ ਨਾ ਧੋਖੇ ਵਿਚ ਆਈਂ ਕੁੜੀਏ।
ਬਾਬਿਆਂ........................

ਫੇਰਦੇ ਜੋ ਮਾਲਾ ਸੱਪ ਵਾਗੂੰ ਮੇਲ੍ਹਦੇ
ਸ਼ਰੇਆਮ ਇੱਜ਼ਤਾਂ ਦੇ ਨਾਲ ਖੇਲਦੇ
ਇਹਨਾਂ ਕੋਲੋ ਖੁਦ ਨੂੰ ਬਚਾਈਂ ਕੁੜੀਏ
ਬਾਬਿਆਂ........................

ਰੌਸ਼ਨ ਇਹ ਲੋਕਾਂ ਦੇ ਕਰਾਉਣ ਝਗੜੇ
ਖਾ ਕੇ ਮਾਲ ਲੋਕਾਂ ਦਾ ਇਹ ਹੋਣ ਤਕੜੇ
ਫੇਰ ਨਾ ਤੂੰ ਪਿਛੋਂ ਪਛਤਾਈਂ ਕੁੜੀਏ
ਬਾਬਿਆਂ........................

-ਗੁਰਦਿਆਲ ਰੌਸ਼ਨ

# ਹੱਡ ਬੀਤੀਆਂ

## ਸੱਚ ਦੀ ਜਿੱਤ

ਪਿੰਡ ਚੱਕਲੀ ਮੰਗਾ ਮਾਛੀਵਾੜਾ ਇਲਾਕੇ ਵਿਖੇ ਜੀਵੇ ਮਾਂਹ ਦੀ ਕਬਰ ਤੇ ਇਕ ਸਾਧ ਗੁਰਮੀਤ ਸਿੰਘ ਰਹਿੰਦਾ ਸੀ। ਜੋ ਲੋਕਾਂ ਨੂੰ ਪੁਛਾਂ ਦਿੰਦਾ ਸੀ। ਵੀਰਵਾਰ ਵਾਲੇ ਦਿਨ ਮੈਂ ਡਾ. ਮੁਲਖ ਰਾਜ ਤਰਕਸ਼ੀਲ ਮੈਂਬਰ (ਮਾਛੀਵਾੜਾ ਇਕਾਈ) ਉਸ ਜਗ੍ਹਾ ਪਰ ਗਿਆ ਮੈਨੂੰ ਸਾਧ ਨੇ ਬੁਰਾ ਭਲਾ ਕਿਹਾ ਪਰ ਮੈਂ ਉਸਨੂੰ ਕੁਝ ਨਹੀਂ ਕਿਹਾ ਤੇ ਅਗਲੇ ਵੀਰਵਾਰ ਸਾਧ ਨੇ ਕਿਸੇ ਤੇਜ਼ ਧਾਰ ਚੀਜ਼ ਨਾਲ ਆਪਣੀ ਉਂਗਲ ਆਪ ਹੀ ਵੱਢ ਲਈ ਤੇ ਦੋਸ਼ ਮੇਰੇ ਤੇ ਲਗਾ ਦਿੱਤਾ ਤੇ ਦੋ ਆਦਮੀਆਂ ਨੂੰ ਅਗਵਾ ਕਰਨ ਦਾ ਦੋਸ਼ ਵੀ ਮੇਰੇ ਤੇ ਲਗਾਇਆ ਮੈਨੂੰ ਡੀ.ਆਈ.ਜੀ. ਪਾਸੋਂ ਚੁਕਾਉਣ ਦੀ ਧਮਕੀ ਵੀ ਦਿੱਤੀ। ਮੈਂ ਆਪਣੀ ਪਿੰਡ ਦੀ ਪੰਚਾਇਤ ਕੋਲ ਲਿਖਤੀ ਸ਼ਿਕਾਇਤ ਕੀਤੀ ਤੇ ਮੰਗ ਕੀਤੀ ਕਿ ਇਸ ਦੀ ਪੜਤਾਲ ਕਰਕੇ ਇਸ ਦਾ ਨਿਪਟਾਰਾ ਕੀਤਾ ਜਾਵੇ। ਜਦੋਂ ਪੰਚਾਇਤ ਨੇ ਪੜਤਾਲ ਕੀਤੀ ਤਾਂ ਸਾਰਾ ਮਾਮਲਾ ਝੂਠ ਨਿਕਲਿਆ ਤਾਂ ਸਾਧ ਗੁਰਮੀਤ ਸਿੰਘ ਨੇ ਡਾ. ਮੁਲਖ ਰਾਜ ਤੋਂ ਲਿਖਤੀ ਮੁਆਫੀ ਮੰਗੀ। ਜਿਸਦੀ ਚਰਚਾ ਆਲੇ ਦੁਆਲੇ ਦੇ ਪਿੰਡਾਂ ਵਿਚ ਕਾਫੀ ਹੈ।

-ਡਾ. ਮੁਲਖ ਰਾਜ

(ਵਰਣਨ ਯੋਗ ਹੈ ਕਿ 'ਸਾਧ' ਵੱਲੋਂ ਮੰਗਿਆਂ ਗਿਆ ਲਿਖਤੀ ਮੁਆਫੀਨਾਮਾ ਤਰਕਸ਼ੀਲ ਦੇ ਮੁੱਖ ਦਫਤਰ 'ਚ ਪ੍ਰਾਪਤ ਹੋ ਚੁੱਕਾ ਹੈ।)

## ਬਾਬਿਆਂ ਦੀ ਲੱਸੀ

ਇਹ ਉਸ ਸਮੇ ਦੀ ਗੱਲ ਹੈ ਜਦੋਂ ਮੈਂ ਆਸਤਿਕ ਹੁੰਦਾ ਸੀ ਅਤੇ ਰੱਬ, ਮਟੀਆਂ ਨੂੰ ਮੰਨਣਾ ਮੇਰਾ ਕੰਮ ਸੀ। ਮੈਂ ਹਰ ਦਸਵੀਂ, ਚੌਦੇ ਅਤੇ ਮੱਸਿਆ ਵਾਲੇ ਦਿਨ ਲੱਗੀ ਪਾਉਣ ਖੇਤ ਮਟੀ ਤੇ ਜਾਇਆ ਕਰਦਾ ਸੀ। ਇਕ ਦਿਨ ਜਦ ਮੈਂ ਲੱਸੀ ਪਾ ਕੇ ਮੱਥਾ ਟੇਕਿਆ ਅਤੇ ਵਾਪਸ ਹੋਣ ਲੱਗਿਆ ਤਾਂ ਮੇਰੀ ਨਿਗ੍ਹਾ ਅਚਾਨਕ ਮਟੀ ਵੱਲ ਗਈ। ਮੈਂ ਦੇਖਿਆ ਕਿ ਮੇਰੇ ਵੱਡੇ-ਵਡੇਰੇ ਲੱਸੀ ਤੇ ਘਿਉ ਖਾ-ਪੀ ਰਹੇ ਸਨ ਇਹ ਵੱਡ-ਵੱਡੇਰੇ ਕਾਂ-ਕੁੱਤੇ ਸਨ। ਇਹ ਦੇਖ ਕੇ ਮੇਰੀ ਮਟੀ ਪ੍ਰਤੀ ਪ੍ਰੀਖਿਆ ਲੈਣ ਦੀ ਲਾਲਸਾ ਪੈਦਾ ਹੋ ਗਈ। ਕਿ ਇਹ ਮੇਰਾ ਕੀ ਵਿਗਾੜ ਸਕਦੀ ਹੈ ਜੇਕਰ ਅਸੀਂ ਲੱਸੀ ਨਾ ਪਾਈਏ। ਫਿਰ ਜਦ ਮੈਨੂੰ ਦਸਵੀਂ ਵਾਲੇ ਦਿਨ ਘੱਲਿਆ ਗਿਆ ਤਾਂ ਮੈਂ ਲੱਸੀ ਰਸਤੇ ਵਿਚ ਡੋਲ ਕੇ ਵਾਪਸ ਚਲਾ ਗਿਆ। ਕੁਝ ਦਿਨ ਬੀਤ ਗਏ ਤਾਂ ਸਾਡੇ ਘਰ ਲੱਸੀ ਡੋਲਣ ਨਾਲ ਕੋਈ ਮੁਸੀਬਤ ਨਹੀਂ ਆਈ ਮੇਰਾ ਵਿਸ਼ਵਾਸ ਮਟੀ ਤੇ ਹੁਣ ਏਨਾ ਉਠ ਗਿਆ ਸੀ ਕਿ ਮੈਂ ਮਟੀ ਦੀਆਂ ਇੱਟਾਂ ਚਾਹ ਕਰਨ ਲਈ ਚੁਲੇ ਵਜੋਂ ਵਰਤਣ ਲੱਗ ਪਿਆ। ਇਹ ਮੇਰੀ ਜ਼ਿੰਦਗੀ ਦਾ ਇਕ ਨਵਾ ਮੋੜ ਸੀ ਅਤੇ ਮੈਂ ਨਾਸਤਿਕ ਬਣ ਗਿਆ।

-ਹਾਕਮ ਸਿੰਘ ਗਿੱਲ, ਬੁਰਜ ਗਿੱਲ-ਬਠਿੰਡਾ

## ਉਸ ਨਾਲ ਬੀਤੀ ਘਟਨਾ

ਦਿਨ ਦਾ ਵਕਤ ਸੀ ਮੈਂ ਤੇ ਮੇਰੇ ਚਾਚਾ ਜੀ ਦਾ ਲੜਕਾ ਜਿਸਦਾ ਨਾਮ ਸੁਖਪਾਲ ਸਿੰਘ ਹੈ ਅਤੇ 10+2 ਦਾ ਵਿਦਿਆਰਥੀ ਹੈ ਅਸੀਂ ਆਪਣੇ ਖੇਤ ਕੁਝ ਜ਼ਰੂਰੀ ਕੰਮ ਲਈ ਜਾ ਰਹੇ ਸੀ ਅਤੇ ਰਸਤੇ ਵਿਚ ਸ਼ਮਸਾਨਘਾਟ ਦੇ ਕੋਲ ਟੂਣੇ ਦੀਆਂ ਵਸਤੂਆਂ ਜਿਵੇਂ ਸ਼ੀਸਾ, ਕੰਗਾ, ਸੰਧੂਰ, ਸੁਰਖੀ, ਪਾਊਡਰ, ਤੇਲ, ਲਾਲ ਚੁੰਨੀ ਤੇ ਮੁਰਗੇ ਦਾ ਸਿਰ ਤੇ ਅਧੀਆ ਸ਼ਰਾਬ ਦਾ ਪਿਆ ਦੇਖਿਆ। ਜਿਸ ਨੂੰ ਦੇਖ-ਦੇਖ ਕੇ ਸਾਡੇ ਪਿੰਡ ਦੇ ਕੁਝ ਆਦਮੀ, ਔਰਤਾਂ ਅਤੇ ਬੱਚੇ ਉਥੋਂ ਦੀ ਲੰਘਣ ਤੋਂ ਪ੍ਰਹੇਜ਼ ਕਰ ਰਹੇ ਸਨ ਪਰ ਅਸੀਂ ਉਸ ਸਾਰੇ ਸਮਾਨ ਨੂੰ ਚੁੱਕ ਕੇ ਸਾਡੀ ਦੁਕਾਨ ਵਿਚ ਰੱਖ ਕੇ ਵੇਚਣਾ ਸ਼ੁਰੂ ਕਰ ਦਿੱਤਾ ਅਤੇ ਅਧੀਆ ਸ਼ਰਾਬ ਦਾ ਅਸੀਂ ਉਥੇ ਥਾਂ ਉੱਤੇ ਹੀ ਡੋਲ ਦਿੱਤਾ ਇਸਨੂੰ ਦੇਖ ਕੇ ਸਾਡੇ ਪਿੰਡ ਦੇ ਬਜ਼ੁਰਗ ਆਦਮੀ ਅਤੇ ਕੁਝ ਔਰਤਾਂ ਹੈਰਾਨ ਰਹਿ ਗਏ ਕਿ ਇਹ ਕੱਲ੍ਹ ਦੇ ਜਵਾਕ ਕੀ ਕਰ ਰਹੇ ਹਨ ਉਹਨਾਂ ਨੇ ਸਾਨੂੰ ਇਹ ਵੀ ਆਖਿਆ ਕਿ ਕਿਉਂ ਤੁਹਾਡੀ ਮੌਤ ਆਈ ਹੋ ਅਤੇ ਕੁਝ ਇਹ ਵੀ ਕਹਿਣ ਲੱਗੇ ਕੇ ਤੁਹਾਡਾ ਕੋਈ ਨਾ ਕੋਈ ਨੁਕਸਾਨ ਜ਼ਰੂਰ ਹੋਵੇਗਾ ਪਰ ਅੱਜ ਇਸ ਗੱਲ ਨੂੰ 20-25 ਦਿਨ ਹੋ ਚੁੱਕੇ ਹਨ ਸਾਡਾ ਅਜੇ ਤੱਕ ਵਾਲ ਵੀ ਵਿੰਗਾ ਨਹੀਂ ਹੋਇਆ ਕਿਉਂਕਿ ਅਸੀਂ ਅਜੇ ਤੱਕ ਸੁਸਾਇਟੀ ਦੇ ਮੈਂਬਰ ਤਾਂ ਨਹੀਂ ਬਣੇ ਪਰ ਤਰਕਸ਼ੀਲ ਮੈਗਜ਼ੀਨ ਜ਼ਰੂਰ ਪੜ੍ਹਦੇ ਆ ਰਹੇ ਹਾਂ। ਜਿਸ ਕਾਰਨ ਸਾਡੇ ਮਨਾਂ 'ਚੋਂ ਡਰ ਚੁੱਕਿਆ ਹੋਇਆ ਹੈ। ਇਸ ਲਈ ਅਸੀਂ ਤਰਕਸ਼ੀਲ ਕਿਤਾਬਾਂ ਵੀ ਪੜ੍ਹਦੇ ਹਾਂ ਜੋ ਕਿ ਇਸ ਲਹਿਰ ਨਾਲ ਜੁੜਨ ਦੀ ਸਿਖਸ਼ਾ ਸਾਡੀ ਭੂਆਂ ਜੀ ਦੇ ਲੜਕੇ ਸ. ਪਰਮਜੀਤ ਸਿੰਘ ਚੌਹਾਨ ਦਿੱਤੀ ਹੈ ਨਹੀਂ ਤਾਂ ਪਹਿਲਾਂ ਅਸੀਂ ਅੰਧਵਿਸ਼ਵਾਸਾਂ ਵਿਚ ਫਸੇ ਪਏ ਸੀ ਅਸੀਂ ਇਹੀ ਸੋਚਦੇ ਹੁੰਦੇ ਸਾਂ ਕਿ ਵਾਕਿਆਂ ਹੀ ਭੂਤ-ਪ੍ਰੇਤ ਹੁੰਦੇ ਹਨ ਪਰ ਜਦੋਂ ਅਸੀਂ ਇਸ ਤਰ੍ਹਾਂ ਦੀਆਂ ਘਟਨਾਵਾਂ ਪੜ੍ਹਦੇ ਸੁਣਦੇ ਹਾਂ ਤਾਂ ਮਨ ਹੋਰ ਵੀ ਮਜ਼ਬੂਤ ਹੁੰਦਾ ਹੈ। ਇਸ ਲਈ ਅਸੀਂ ਤੁਹਾਨੂੰ ਅਪੀਲ ਕਰਦੇ ਹਾਂ ਕਿ ਤੁਸੀਂ ਹਰ ਮੈਗਜ਼ੀਨ ਵਿਚ ਇਹੋ ਜਿਹੀਆਂ ਹੱਡ ਬੀਤੀਆਂ ਗੱਲਾਂ ਜ਼ਰੂਰ ਛਾਪਿਆ ਕਰੋ ਕਿ ਹੋਰ ਵੀ ਪੜ੍ਹੇ ਲਿਖੇ ਵਿਅਕਤੀਆਂ ਤੇ ਅੰਧਵਿਸ਼ਵਾਸ ਦਾ ਬੁਰਾ ਅਸਰ ਨਾ ਪਵੇ ਅਤੇ ਉਹ ਹਰ ਕੰਮ ਨੂੰ ਵਿਗਿਆਨਕ ਢੰਗ ਨਾਲ ਕਰਨ ਇਸ ਲਈ ਵੀਰ ਜੀ ਅਖੀਰ ਵਿਚ ਜੇਕਰ ਕੋਈ ਲਿਖਣ ਵਿਚ ਗਲਤੀ ਹੋਵੇ ਤਾਂ ਛੋਟਾ ਵੀਰ ਸਮਝ ਕੇ ਮੁਆਫ ਕਰਨਾ।

-ਜਗਤਾਰ ਸਿੰਘ ਸੈਦੋਕੇ (ਮੋਗਾ)

---

## ਮਿੰਨੀ ਕਹਾਣੀ

### ਅਪਰਾਧੀ ਕੌਣ?

-ਜਸਵਿੰਦਰ ਪਟਵਾਰੀ

ਹਰ ਪਿੰਡ, ਸ਼ਹਿਰ ਦੇ ਇਕ ਪਾਸੇ ਗੰਦੀਆਂ ਬਸਤੀਆਂ ਵਿਚ ਬੀਮਾਰ, ਅੱਧ ਨੰਗੇ ਜਿਸਮਾਂ ਵਾਲੇ, ਭੁੱਖਾਂ ਦੁੱਖਾਂ ਦੇ ਸਤਾਏ ਲੋਕ ਰਹਿ ਰਹੇ ਸਨ ਦੂਸਰੇ ਪਾਸੇ ਵੱਡੀਆਂ ਹਵੇਲੀਆਂ ਅਤੇ ਜ਼ਿੰਦਗੀ ਦੀ ਹਰ ਸਹੂਲਤ ਵਾਲੇ ਲੋਕ। ਇਹ ਲੋਕ ਵੱਖ ਵੱਖ ਵਰਗਾਂ ਦੇ ਹੁੰਦੇ ਹੋਏ ਇਕ ਦੂਸਰੇ ਨੂੰ ਕੁਝ ਨਾ ਕਹਿੰਦੇ। ਬਸਤੀਆਂ ਵਾਲੇ ਹਵੇਲੀਆਂ ਵਾਲਿਆਂ ਦੇ ਮਿਹਨਤ ਮਜ਼ਦੂਰੀ ਕਰਦੇ, ਉਨ੍ਹਾਂ ਦੀ ਖੇਤੀ ਕਰਦੇ ਪਰ ਮਿਹਨਤ ਦਾ ਇਵਜਾਨਾਂ ਇਕ ਡੰਗ ਦੀ ਰੋਟੀ ਅਤੇ ਗਾਲੀ ਗਲੋਚ ਅਤੇ ਇੱਜਤਾਂ ਨਾਲ ਖਿਲਵਾੜ ਮਿਲਦਾ। ਸਰਕਾਰਾਂ ਬੋਲਦੀਆਂ ਕਿ ਸਾਡੇ ਰਾਜ ਵਿਚ ਕੋਈ ਜੁਰਮ ਨਹੀਂ ਹੋ ਰਿਹਾ ਕੋਈ ਅਪਰਾਧ ਨਹੀਂ ਹੋ ਰਿਹਾ। ਮਿਹਨਤੀਆਂ ਮਜ਼ਦੂਰਾਂ ਵਿਚੋਂ ਹੁਣ ਕੁਝ ਲੋਕਾਂ ਨੇ ਸੋਚਣਾ ਸ਼ੁਰੂ ਕੀਤਾ ਕਿ ਅਸੀਂ ਹੱਡ ਭੰਨਵੀਂ ਮਿਹਨਤ ਕਰਦੇ ਪਰ ਫਿਰ ਵੀ ਸਾਨੂੰ ਰੱਜਵੀਂ ਰੋਟੀ ਨਹੀਂ ਮਿਲਦੀ ਅਤੇ ਦੂਸਰੇ ਪਾਸੇ ਹਵੇਲੀਆਂ ਅਤੇ ਖੇਤਾਂ ਖਲਿਆਨਾ ਵਾਲੇ ਹੋਰ ਵੀ ਧਨਾਢ ਹੋਈ ਜਾ ਰਹੇ। ਕੀ ਇਹ ਸਭ ਜਮੀਨਾਂ ਜਾਇਦਾਦਾਂ ਤੇ ਸਾਡਾ ਕੋਈ ਅਧਿਕਾਰ ਨਹੀਂ? ਮਿਹਨਤੀ ਲੋਕਾਂ ਏਕਾ ਕਰਕੇ ਜਮੀਦਾਰਾਂ ਧਨਾਡਾਂ ਕਲੋਂ ਜਮੀਨਾਂ ਜਾਇਦਾਦਾਂ ਵਿਚੋਂ ਆਪਣਾ ਹਿਸਾ ਮੰਗਣਾ ਸ਼ੁਰੂ ਕਰ ਦਿੱਤਾ। ਜਦ ਹਿੱਸਾ ਮੰਗਿਆਂ ਨਾ ਮਿਲਿਆ ਤਾਂ ਆਪਣਾ ਹੱਕ ਧਨਾਡਾਂ ਕੋਲੋਂ ਖੋਹਣਾ ਸ਼ੁਰੂ

ਬਾਕੀ ਸਫਾ 38 'ਤੇ



# ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਸੂਬਾ ਇਜਲਾਸ

-ਬਲਵਿੰਦਰ ਬਰਨਾਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ 13ਵਾਂ ਸਾਲਾਨਾ ਡੈਲੀਗੇਟ ਇਜਲਾਸ ਜਨਵਰੀ 23 ਅਤੇ 24 ਨੂੰ ਆਰੀਆ ਕਾਲਜ ਲੁਧਿਆਣਾ ਵਿਖੇ ਸੰਪੰਨ ਹੋਇਆ। ਪੰਜਾਬ ਅਤੇ ਬਾਹਰਲੀਆਂ ਸਟੇਟਾਂ ਤੋਂ 131 ਡੈਲੀਗੇਟਾਂ ਤੋਂ ਇਨਾਵਾ 70 ਤੋਂ ਉਪਰ ਦਰਸ਼ਕਾਂ ਵਲੋਂ ਭਾਗ ਲਿਆ ਗਿਆ ਅਤੇ ਡੈਲੀਗੇਟਾਂ ਦੀ ਹਾਜ਼ਰੀ ਕਾਫੀ ਭਰਵੀਂ ਰਹੀ ਇਸ ਵਿਚ ਪ੍ਰੋਫੈਸਰ ਬਾਵਾ ਸਿੰਘ, ਉਪ ਚੇਅਰਮੈਨ ਘੱਟ ਗਿਣਤੀ ਕਮਿਸ਼ਨ, ਭਾਰਤ ਵਲੋਂ ਕੀਤੀ ਗਈ। ਆਪਣੇ ਉਦਘਾਟਨੀ ਭਾਸ਼ਣ ਵਿਚ ਉਹਨਾਂ ਕਿਹਾ ਕਿ ਸੁਸਾਇਟੀ ਦੇ ਵਿਚਾਰ ਮੇਰੇ ਵਿਚਾਰ ਹਨ। ਮੇਰੇ ਵਿਚਾਰ ਹਰਤਰਾਂ ਉਹਨਾਂ ਸੰਸਥਾਵਾਂ ਦੇ ਵਿਚਾਰ ਹਨ ਜੋ ਮੌਲਿਕ ਰੂਪ ਵਿਚ ਕਿਰਿਆਸ਼ੀਲ ਹਨ ਅਤੇ ਸਮਾਜਿਕ ਤਬਦੀਲੀ ਚਾਹੁੰਦੀਆਂ ਹਨ। ਸਮਾਜ ਸਾਡੇ ਕੋਲੋਂ ਉਚੇ ਆਦਰਸ਼ਾਂ ਅਤੇ ਕਾਰਜਾਂ ਦੀ ਮੰਗ ਕਰਦਾ ਹੈ ਇਸ ਲਈ ਅਸੀਂ ਜੁੰਮੇਵਾਰੀ ਨਾਲ ਕੰਮ ਕਰੀਏ ਅਤੇ ਇਸਲਈ ਤਿਆਰੀ ਕਰੀਏ। ਉਹਨਾਂ ਲਾਲਾ ਹਰਦਿਆਲ ਦੀ ਜ਼ਿੰਦਗੀ ਦੇ ਤਜਰਬਿਆਂ ਦੇ ਹਵਾਲਿਆਂ ਨੂੰ ਤਰਕਸ਼ੀਲਾਂ ਨਾਲ ਸਾਂਝੇ ਕਰਦਿਆਂ ਕਿਹਾ ਗਿਆ ਕਿ ਜ਼ਿੰਦਗੀ ਦੇ ਚਾਰ ਉਦੇਸ਼ ਹਨ-ਬੌਧਿਕ ਵਿਕਾਸ, ਸਰੀਰਕ ਵਿਕਾਸ, ਸੋਹਜਆਤਮਕ ਵਿਕਾਸ ਅਤੇ ਨੈਤਿਕ ਵਿਕਾਸ। ਬੌਧਿਕ ਵਿਕਾਸ ਅਤਿ ਜ਼ਰੂਰੀ ਹੈ ਜਿਸ ਲਈ ਤਰਕਸ਼ੀਲ ਯਤਨ ਕਰ ਰਹੇ ਹਨ। ਉਹਨਾਂ ਕਿਹਾ ਕਿ ਜੇ ਬੌਧਿਕ ਕਲਚਰ ਨਹੀਂ ਤਾਂ ਹੀ ਤਾਂ ਇਹ ਅਡੰਬਰੀ ਬਾਬੇ ਅਤੇ ਰਾਜਨੀਤਿਕ ਲੋਕ ਸਧਾਰਨ ਜਨਤਾ ਉਪਰ ਕਾਠੀ ਪਾਉਂਦੇ ਹਨ। ਅਸੀਂ ਅਜੇ ਬੌਧਿਕ ਪੱਧਰ ਤੇ ਕਾਫੀ ਪਛੜੇ ਹੋਏ ਹਾਂ। ਸਮੁੱਚੇ ਸਮਾਜਿਕ ਵਿਕਾਸ ਲਈ ਨੈਤਿਕ ਵਿਕਾਸ ਦੂਸਰੀ ਸ਼ਰਤ ਹੈ। ਨੇਕ ਨੈਤਿਕ ਪਹੁੰਚ ਅੱਜ ਦੀ ਲੋੜ ਹੈ। ਉਹਨਾਂ ਕਿਹਾ ਕਿ ਪਦਾਰਥਕ ਲਾਲਸਾ, ਤੁਰੰਤ ਪਰਾਪਤੀ ਦੀ ਲਾਲਸਾ, ਬੌਧਿਕ ਵਿਕਾਸ ਦੇ ਰਾਹ ਦਾ ਪਹਿਲਾ ਰੋੜਾ ਹੈ। ਸਮਾਜਿਕ ਰੂੜ੍ਹੀਆਂ ਲਗਾਤਾਰ ਅਸਾਂਵੇ ਕਲਚਰ ਨੂੰ ਜਨਮ ਦੇ ਰਹੀਆਂ ਹਨ। ਇਸ ਕਲਚਰ ਨੇ ਸ਼ਖਸੀ ਪੂਜਾ ਅਤੇ ਸ਼ਰਧਾਵਾਦ ਨੂੰ ਜਨਮ ਦਿੱਤਾ ਹੈ। ਉਹਨਾਂ ਕਿਹਾ ਕਿ ਜਿਸਦੀ ਕੋਈ ਹੋਂਦ ਨਹੀਂ, ਸਰੀਰਕ ਦਿਖ ਨਹੀਂ, ਪਰਖ ਨਹੀਂ ਉਹ ਅੰਧਵਿਸ਼ਵਾਸ ਹੈ। ਝੂਠ ਹੈ। ਉਹਨਾਂ ਕਿਹਾ ਕਿ ਜਿਹੜਾ ਕੰਮ ਸਾਡੇ ਵਲੋਂ ਇਕ ਜਮਾਤ ਦੇ ਰੂਪ ਵਿਚ ਕਰਨਾ ਚਾਹੀਦਾ ਸੀ ਅਸੀਂ ਨਹੀਂ ਕੀਤਾ। ਜਿਨ੍ਹਾਂ ਵੀ ਹੋਇਆ ਉਹ ਫਿਊਡਲ ਪ੍ਰਬੰਧ ਨੂੰ ਤੋੜਕੇ ਇਕ ਨਵੀਂ ਸੁਸਾਇਟੀ ਦੀ ਲੋੜ ਜਿਹੜੀ ਬੁਰਜੂਆਂ ਜਮਾਤ ਦੀ ਅਣਸਰਦੀ ਲੋੜ ਸੀ, ਵਿਚੋਂ ਉਭਰਿਆ। ਵਿਰੋਧ-ਵਿਕਾਸੀ ਸਮਝ ਜਮਾਤ ਦੇ ਰੂਪ ਵਿਚ ਵਿਕਸਤ ਹੋਣੀ ਚਾਹੀਦੀ ਸੀ। ਅੱਗੇ ਚਲਦਿਆਂ ਉਹਨਾਂ ਸਾਰ ਤੱਤ ਕਢਦਿਆਂ ਕਿਹਾ ਕਿ ਤਰਕਸ਼ੀਲ ਉਹ ਕੰਮ ਕਰ ਰਹੇ ਹਨ, ਉਹ ਜਮੀਨ ਤਿਆਰ ਕਰ ਰਹੇ ਹਨ ਜਿਸ ਨਾਲ ਮਾਰਕਸਵਾਦੀ ਫਲਸਫੇ ਦੇ ਅੱਗੇ ਵਧਣ ਲਈ ਰਾਹ ਸੌਖਾ ਅਤੇ ਮੋਕਲਾ ਹੋਵੇਗਾ। ਉਹਨਾ ਕਿਹਾ ਕਿ ਸਿੱਧੇ ਟਕਰਾਵਾਂ ਤੋਂ ਬਚਦਿਆਂ ਪ੍ਰਯੋਗਵਾਦੀ ਸਿਧਾਂਤ ਨੂੰ ਅਪਨਾਉਂਦਿਆਂ ਤਰਕਸ਼ੀਲਤਾ ਦੀ ਲੋੜ ਉਪਰ ਧਿਆਨ ਕੇਂਦਰਤ ਕਰਨਾ ਚਾਹੀਦਾ ਹੈ।

ਸੂਬਾ ਪ੍ਰਚਾਰ ਸਕੱਤਰ, ਬਲਵਿੰਦਰ ਬਰਨਾਲਾ ਵਲੋਂ ਆਏ ਮਹਿਮਾਨਾਂ ਨੂੰ ਜੀ ਆਇਆ ਕਹਿੰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਾਰੇ ਅਤੇ ਇਸ ਦੀਆਂ ਪਿਛਲੀਆਂ ਸਰਗਰਮੀਆਂ ਅਤੇ ਉਦੇਸ਼ਾਂ ਵਾਰੇ ਜਾਣਕਾਰੀ ਦਿੱਤੀ ਗਈ। ਉਹਨਾਂ ਕਿਹਾ ਕਿ ਕਿਸੇ ਸੰਸਥਾ ਦੇ ਬਣਨ ਤੋਂ ਬਾਅਦ 12-13 ਸਾਲ ਦਾ ਸਮਾਂ ਕੋਈ ਬਹੁਤਾ ਸਮਾਂ ਨਹੀਂ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਪੰਜਾਬ ਅਤੇ ਪੰਜਾਬੋਂ ਬਾਹਰ ਅਤੇ ਅੰਤਰਰਾਸ਼ਟਰੀ ਜਗਤ ਤਕ ਲਹਿਰ ਬਣਕੇ ਉਭਰਨਾ ਕਾਫੀ ਵੱਡੀ ਪ੍ਰਾਪਤੀ ਹੈ।

ਆਰੀਆ ਕਾਲਜ, ਲੁਧਿਆਣਾ ਦੇ ਪ੍ਰਿਸੀਪਲ ਸ੍ਰੀ ਬੀ. ਕੇ. ਮਹਿਤਾ ਵਲੋਂ ਤਰਕਸ਼ੀਲਾਂ ਦੀ ਭਰਵੀਂ ਪ੍ਰਸੰਸਾ ਕੀਤੀ ਗਈ। ਉਹਨਾਂ ਕਿਹਾ ਕਿ ਭਾਵੇਂ ਤਰਕਸ਼ੀਲਾਂ ਦੇ ਦੂਸਰੇ ਇਕੱਠ ਵਿਚ ਉਹਨਾਂ ਨੂੰ ਵਿਚਾਰ ਸਾਂਝੇ ਕਰਨ ਦਾ ਮੌਕਾ ਮਿਲਿਆ ਹੈ ਪਰੰਤੂ ਉਹ ਇਹਨਾਂ ਦੇ ਤਰਕਵਾਦੀ ਯਥਾਰਥਵਾਦੀ ਵਿਚਾਰਾਂ ਤੋਂ ਪ੍ਰਭਾਵਿਤ ਹੋਏ ਹਨ। ਉਹਨਾਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੋਕਾਂ ਲਈ ਯਥਾਰਥਵਾਦੀ ਸਿਖਿਆ ਲਈ ਰਾਹ ਪੱਧਰਾ ਕਰ ਰਹੀ ਹੈ। ਦੂਰਦਰਸ਼ਨ ਦੇ ਸਾਰੇ ਚੈਨਲ ਅੰਧਵਿਸ਼ਵਾਸ ਫੈਲਾਉਣ ਵਿਚ ਲੱਗੇ ਹੋਏ ਹਨ। ਤਰਕਸ਼ੀਲ ਇਸ ਹਨੇਰੀ ਨੂੰ ਰੋਕਣ ਲਈ ਲੱਗੇ ਹੋਏ ਹਨ। ਕਾਰਜ ਭਾਵੇਂ ਕਾਫੀ ਵੱਡਾ ਅਤੇ ਜੋਖਮ ਭਰਿਆ ਹੈ ਪ੍ਰੰਤੂ ਤਰਕਸ਼ੀਲ ਅਖੀਰ ਸਫਲ ਹੋਣਗੇ।

ਇਨਕਲਾਬੀ ਕੇਂਦਰ ਪੰਜਾਬ ਦੇ ਕਨਵੀਨਰ ਸ੍ਰੀ ਕੰਵਲਜੀਤ ਖੰਨਾ ਵਲੋਂ ਵੀ ਆਪਣੇ ਵਿਚਾਰ ਸਾਂਝੇ ਕੀਤੇ ਗਏ। ਉਹਨਾਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਲੋਂ ਜਿੰਨਾ ਨਾਮ ਇਤਨੇ ਥੋੜੇ ਸਮੇਂ ਵਿਚ ਬਣਾਇਆ ਹੈ ਉਸਦੀ ਭਰਪੂਰ ਸ਼ਲਾਘਾ ਕਰਨੀ ਬਣਦੀ ਹੈ। ਜਿਸਤਰ੍ਹਾਂ ਸਾਡੇ ਰਿਸ਼ਤਿਆਂ ਵਿਚ ਬਗਾਨਿਆਂ ਵਲੋਂ ਡਾਕੇ ਮਾਰੇ ਜਾਂਦੇ ਹਨ ਉਹਨਾਂ ਦਾ ਜਵਾਬ ਦੇਣ ਦੀ ਤਰਕਸ਼ੀਲ ਸੁਸਾਇਟੀ ਅਤੇ ਹਰ ਅਗਾਂਹਵਧੂ ਸੰਸਥਾ ਨੂੰ ਲੋੜ ਹੈ। ਉਹਨਾਂ ਸਹਿਮਤੀ ਪਰਗਟ ਕੀਤੀ ਕਿ ਤਰਕਸ਼ੀਲ ਅਗਾਂਹਵਧੂ ਤਾਕਤਾਂ ਲਈ ਜਰਖੇਜ਼ ਭੂਮੀ ਤਿਆਰ ਕਰ ਰਹੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਵਲੋਂ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ ਗਿਆ। ਧੰਨਵਾਦੀ ਭਾਸ਼ਣ ਵਿਚ ਉਹਨਾਂ ਕਿਹਾ ਕਿ ਪ੍ਰੋ. ਬਾਵਾ ਸਿੰਘ ਅਤੇ ਹੋਰ ਪਤਵੰਤਿਆਂ ਦੀਆਂ ਤਕਰੀਰਾਂ ਨਾਲ ਤਰਕਸ਼ੀਲਾਂ ਵਿਚ ਹੋਰ ਮਜਬੂਤੀ ਆਈ ਹੈ। ਉਹਨਾਂ ਕਿਹਾ ਕਿ ਪ੍ਰੋ. ਬਾਵਾ ਸਿੰਘ ਵਲੋਂ

ਆਪਣੇ ਕੀਮਤੀ ਰੁਝੇਵਿਆਂ ਨੂੰ ਛੱਡਕੇ ਪਹੁੰਚਣਾ ਤਰਕਸ਼ੀਲਾਂ ਲਈ ਮਾਣ ਵਾਲੀ ਗੱਲ ਹੈ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਜਨਰਲ ਸਕੱਤਰ ਸ੍ਰੀ ਜਸਵੰਤ ਜ਼ੀਰਖ ਵੱਲੋਂ ਸਟੇਜ ਸਕੱਤਰ ਵਜੋਂ ਨਿਭਦਿਆਂ ਆਰੀਆਂ ਕਾਲਜ ਦੇ ਪਿੰਸੀਪਲ ਸ੍ਰੀ ਬੀ. ਕੇ. ਮਹਿਤਾ ਅਤੇ ਪ੍ਰੋ. ਮਲੇਰੀ ਦਾ ਖਾਸ ਜ਼ਿਕਰ ਕੀਤਾ ਜ਼ਿੰਨ੍ਹਾਂ ਸੂਬਾ ਇਜਲਾਸ ਦੇ ਸੁਯੋਗ ਪ੍ਰਬੰਧ ਲਈ ਉਹਨਾਂ ਦਾ ਭਰਵਾਂ ਸਹਿਯੋਗ ਦਿੱਤਾ। ਉਹਨਾਂ ਵਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਲੁਧਿਆਣਾ ਦਾ ਵੀ ਧੰਨਵਾਦ ਕੀਤਾ ਗਿਆ।

ਇਸ ਤੋਂ ਬਾਅਦ ਇਜ਼ਲਾਸ ਦੀ ਰਸਮੀਂ ਕਾਰਵਾਈ ਸ਼ੁਰੂ ਹੋਈ। ਡੈਲੀਗੇਟਾਂ ਅਤੇ ਦਰਸ਼ਕਾਂ ਵਲੋਂ ਸਮੁੱਚੇ ਇਜ਼ਲਾਸ ਵਿਚ ਬਹੁਤ ਹੀ ਜ਼ੁੰਮੇਵਾਰਾਨਾਂ ਪਹੁੰਚ ਅਪਨਾਈ ਗਈ। ਪਹਿਲੇ ਸ਼ੈਸ਼ਨ ਵਿਚ ਸੁਸਾਇਟੀ ਦੀਆਂ ਪਿਛਲੇ ਸਾਲ ਦੀਆਂ ਸਰਗਰਮੀਆਂ ਉਪਰ ਬਹਿਸ ਹੋਈ। ਰਹਿ ਗਈਆਂ ਘਾਟਾਂ ਨੂੰ ਪੂਰਨ ਲਈ ਉਸਾਰੂ ਸੁਝਾਅ ਆਏ। ਦੂਸਰੇ ਸੈਸ਼ਨ ਵਿਚ ਸੁਸਾਇਟੀ ਦਾ ਹਿਸਾਬ-ਕਿਤਾਬ ਸੂਬਾ ਖਜਾਨਚੀ ਸ੍ਰੀ ਸੁਰਿੰਦਰ ਕੁਮਾਰ ਰਾਮਪੁਰਾ ਵਲੋਂ ਦਿੱਤਾ ਗਿਆ। ਹਿਸਾਬ-ਕਿਤਾਬ ਨੂੰ ਪਾਰਦਰਸ਼ੀ ਅਤੇ ਸੁਚੱਜਾ ਬਣਾਉਣ ਲਈ ਸਮੁੱਚੇ ਇਜਲਾਸ ਵਲੋਂ ਉਹਨਾਂ ਦੀ ਭਰਵੀਂ ਸ਼ਲਾਘਾ ਕੀਤੀ ਗਈ। ਤਰਕਸ਼ੀਲ ਡੈਲੀਗੇਟਾਂ ਵਲੋਂ ਬਰਨਾਲਾ ਵਿਖੇ ਖਰੀਦੀ ਜਗਾ ਉੱਪਰ ਮੁੱਖ ਦਫਤਰ ਅਤੇ ਹੋਰ ਸਹੂਲਤਾਂ ਵਾਲੀ ਇਮਾਰਤ ਉਸਾਰਨ ਦੀ ਮਨਜੂਰੀ ਦਿੱਤੀ ਗਈ।

ਸੰਵਿਧਾਨਕ ਸੋਧਾਂ ਵੀ ਕੀਤੀਆਂ ਗਈਆਂ। ਹੁਣ ਕੇਵਲ ਪ੍ਰਧਾਨ, ਜਨਰਲ ਸਕੱਤਰ, ਮੀਤ ਪ੍ਰਧਾਨ ਖਜਾਨਚੀ ਪ੍ਰਚਾਰ ਸਕੱਤਰ, ਮੁੱਖ ਸੰਪਾਦਕ (ਸਮੇਤ ਸੰਪਾਦਕੀ ਬੋਰਡ ਅਤੇ ਪ੍ਰਬੰਧਕ ਖਜਾਨਚੀ ਦੀ ਚੋਣ ਇਜਲਾਸ ਵਿਚ ਹੋਇਆ ਕਰੇਗੀ। ਹਰ ਅਹੁਦੇਦਾਰ ਦੀ ਟਰਮ ਦੋ ਸਾਲ ਲਈ ਹੋਵੇਗੀ ਅਤੇ ਕੋਈ ਵੀ ਅਹੁਦੇਦਾਰ ਦੋ ਟਰਮਾਂ ਭਾਵ ਚਾਰ ਸਾਲ) ਤੋਂ ਵੱਧ ਇਕ ਅਹੁਦੇ ਤੇ ਕੰਮ ਨਹੀਂ ਕਰ ਸਕੇਗਾ। ਇਲਾਕਾ ਕਨਵੀਨਰ ਜਿੰਨ੍ਹਾਂ ਦੀ ਗਿਣਤੀ ਛੇ ਹੈ, ਦੀ ਚੋਣ ਸਬੰਧਤ ਇਲਾਕੇ ਦੀਆਂ ਇਕਾਈਆਂ ਕਰਿਆ ਕਰਨਗੀਆਂ ਅਤੇ ਉਹ ਉਸ ਇਲਾਕੇ ਦਾ ਪ੍ਰਧਾਨ ਹੋਵੇਗਾ ਅਤੇ ਉਸ ਅਧੀਨ ਸਕੱਤਰ ਅਤੇ ਖਜਾਨਚੀ ਇਲਾਕਾਵਾਈਜ਼ ਹੋਣਗੇ।

ਸੰਵਿਧਾਨਕ ਸੋਧਾਂ ਤੋਂ ਬਾਅਦ ਅਗਲੇ ਦੋ ਸਾਲਾਂ ਲਈ ਅਗਵਾਈ ਕਰਨ ਵਾਲੀ ਸੂਬਾ ਟੀਮ ਦੀ ਚੋਣ ਡੈਲੀਗੇਟਾਂ ਵਲੋਂ ਕੀਤੀ ਗਈ। ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ, ਜਨਰਲ ਸਕੱਤਰ ਸ੍ਰੀ ਜਸਵੰਤ ਜ਼ੀਰਖ, ਮੀਤ ਪਧਾਨ ਸ੍ਰੀ ਕ੍ਰਿਸ਼ਨ ਬਰਗਾੜੀ, ਪ੍ਰਚਾਰ ਸਕੱਤਰ ਸ੍ਰੀ ਬਲਵਿੰਦਰ ਬਰਨਾਲਾ, ਖਜਾਨਚੀ ਸ੍ਰੀ ਸੁਰਿੰਦਰ ਕੁਮਾਰ ਰਾਮਪੁਰਾ ਅਤੇ ਮੁੱਖ ਪ੍ਰਬੰਧਕ ਸ੍ਰੀ ਦਲਬੀਰ ਸਿੰਘ ਕਟਾਣੀਕਲਾਂ ਚੁਣੇ ਗਏ। ਇਸ ਤੋਂ ਇਲਾਵਾ ਸੰਪਾਦਕੀ ਬੋਰਡ ਦੀ ਚੋਣ ਕੀਤੀ ਗਈ। ਜਿਸ ਵਿਚ ਸ੍ਰੀ ਅਵਤਾਰ ਗੋਂਦਾਰਾ, ਡਾ. ਰਾਜਿੰਦਰ ਪਾਲ, ਸੁਖਦੇਵ ਫਗਵਾੜਾ, ਰਾਮ ਸਵਰਨ ਸਿੰਘ ਅਤੇ ਵਿਜੇ ਬੰਬੇਲੀ, ਬੋਰਡ ਮੈਂਬਰ ਬਣੇ। ਬੋਰਡ ਦੇ ਮੈਂਬਰਾਂ ਵਲੋਂ ਡਾ. ਰਾਜਿੰਦਰਪਾਲ ਸਿੰਘ ਦੀ ਮੁੱਖ-ਸੰਪਾਦਕ ਵਜੋਂ ਚੋਣ ਕੀਤੀ ਗਈ। ■

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਨਵੀਂ ਚੁਣੀ ਗਈ ਆਗੂ ਟੀਮ 1999

ਸਾਲ 1999-2000 ਲਈ ਡੈਲੀਗੇਟ ਅਜਲਾਸ ਵੱਲੋਂ ਚੁਣੀ ਗਈ ਤਰਕਸ਼ੀਲ ਟੀਮ:

ਸੂਬਾ ਪ੍ਰਧਾਨ : ਸ੍ਰੀ ਰਾਜਿੰਦਰ ਭਦੌੜ, ਮੁਹਲਾ ਬੁਟਰਾਂ ਦਾ ਪਿੰਡ ਤੇ ਡਾਕ ਭਦੌੜ ਜ਼ਿਲਾ ਸੰਗਰੂਰ, ਫੋਨ 01676-74620

ਮੀਤ ਪ੍ਰਧਾਨ : ਸ੍ਰੀ ਕ੍ਰਿਸ਼ਨ ਬਰਗਾੜੀ ਪਿੰਡ ਤੇ ਡਾਕ ਬਰਗਾੜੀ ਜ਼ਿਲਾ-ਫਰੀਦਕੋਟ, ਫੋਨ 01635-27074

ਜਨਰਲ ਸਕੱਤਰ : ਸ੍ਰੀ ਜਸਵੰਤ 'ਜੀਰਖ', 295-ਐਲ, ਭਾਈ ਰਣਧੀਰ ਸਿੰਘ ਨਗਰ ਲੁਧਿਆਣਾ, ਫੋਨ 0161-460794

ਖਜਾਨਚੀ : ਮਾ. ਸੁਰਿੰਦਰ, ਭਾਰਤ ਕਲਾਥ ਹਾਉਸ ਵਾਲੀ ਗਲੀ, ਫੂਲ ਬਜ਼ਾਰ ਰਾਮਪੁਰਾ ਫੂਲ, ਜ਼ਿਲਾ ਬਠਿੰਡਾ, ਫੋਨ: 01651-21139 (ਘਰ), 20660 (ਸਕੂਲ)

ਪ੍ਰਚਾਰ ਸਕੱਤਰ : ਸ੍ਰੀ ਬਲਵਿੰਦਰ ਬਰਨਾਲਾ, ਪੋਸਟ ਬਾਕਸ ਨੰ. 22, ਬਰਨਾਲਾ ਜ਼ਿਲ੍ਹਾਂ-ਸੰਗਰੂਰ, ਫੋਨ : 01679-32122

ਮੁੱਖ ਪ੍ਰਬੰਧਕ (ਆਨਰੇਰੀ) : ਸ੍ਰੀ ਦਲਬੀਰ ਕਟਾਈ, ਪਿੰਡ ਤੇ ਡਾਕ. ਕਟਾਈ ਕਲਾਂ, ਜ਼ਿਲਾ ਲੁਧਿਆਣਾ, ਫੋਨ : 0161-833868

ਸਹਾਇਕ ਪ੍ਰਬੰਧਕ : ਸ੍ਰੀ ਰਜਿੰਦਰ ਜੰਡਿਆਲੀ, ਪਿੰਡ ਜੰਡਿਆਲੀ, ਡਾਕ ਕੋਹਾੜਾ, ਜ਼ਿਲਾ ਲੁਧਿਆਣਾ, ਫੋਨ : 0161-843602

ਨੋਟ : ਜੋਨ ਆਰਗੇਨਾਈਜ਼ਰਾ ਦੀ ਸੂਚੀ ਅਗਲੇ ਅੰਕ 'ਚ ਛਪੇਗੀ।

ਸੰਪਾਦਕੀ ਬੋਰਡ (ਆਨਰੇਰੀ)

1. ਸੰਪਾਦਕ : ਡਾ. ਰਜਿੰਦਰ ਪਾਲ Q-28, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਫੋਨ 283217
2. ਸ੍ਰੀ ਅਵਤਾਰ ਗੋਂਦਾਰਾ, ਐਡਵੋਕੇਟ, ਜ਼ਿਲਾ ਕਚਹਿਰੀ, ਫਰੀਦਕੋਟ, ਫੋਨ 51792
3. ਸ੍ਰੀ ਰਾਮ ਸਵਰਨ, ਪਿੰਡ ਤੇ ਡਾਕ. ਲੱਖੇਵਾਲੀ, ਜ਼ਿਲਾ ਮੁਕਤਸਰ, ਫੋਨ 01633-74285
4. ਮਾ. ਸੁਖਦੇਵ 'ਫਗਵਾੜਾ' ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਖਲਵਾੜਾ ਰੋਡ, ਫਗਵਾੜਾ ਜ਼ਿਲਾ ਕਪੂਰਥਲਾ, ਫੋਨ 6[illegible]276 P.P.
5. ਸ੍ਰੀ ਵਿਜੈ ਬੰਬੇਲੀ ਪਿੰਡ ਤੇ ਡਾਕ. ਬੰਬੇਲੀ, ਬਲਾਕ-ਮਾਹਿਲਪੁਰ ਜ਼ਿਲਾ ਹੁਸ਼ਿਆਰਪੁਰ, ਫੋਨ 01884-43793 ਐਸ. ਟੀ. ਡੀ.

ਬਾਕੀ ਸਫਾ 36 ਦਾ

ਕਰ ਦਿੱਤਾ। ਇਸ ਤਰ੍ਹਾਂ ਰਾਜ ਵਿਚ ਕਤਲੇਆਮ ਹੋਣ ਲਗੇ। ਜਗੀਰਦਾਰਾਂ ਨੇ ਹੱਕ ਮੰਗਦੇ ਲੋਕਾਂ ਨੂੰ ਗੁੰਡਾ ਫੌਜਾਂ ਰਾਹੀਂ ਬੱਚਿਆਂ ਸਮੇਤ ਮਾਰਨਾ ਮੁਕਾਉਣਾ ਸ਼ੁਰੂ ਕਰ ਦਿੱਤਾ। ਸਰਕਾਰਾਂ ਫਿਰ ਬੋਲਣਾ ਸ਼ੁਰੂ ਕੀਤਾ ਕਿ ਰਾਜ ਵਿਚ ਜੁਰਮ ਵਧ ਗਿਆ ਹੈ ਅਮਨ ਨੂੰ ਖਤਰਾ ਹੈ, ਸਰਕਾਰ ਹਰ ਹੀਲੇ ਅਮਨ ਬਣਾਕੇ ਰੱਖੇਗੀ। ਅਪਰਾਧੀਆਂ ਨੂੰ ਦੇਖਦੇ ਹੀ ਗੋਲੀ ਮਾਰ ਦੇਣ ਦਾ ਸਰਕਾਰ ਨੇ ਹੁਕਮ ਚਾੜ ਦਿੱਤਾ। ਹੱਕ ਮੰਗਦੇ ਲੋਕਾਂ ਨੂੰ ਪੁਲਿਸ ਫੌਜ ਨੇ ਅਮਨ ਨੂੰ ਖਤਰਾ ਕਹਿ ਕੇ ਮਾਰਨਾ ਸ਼ੁਰੂ ਕੀਤਾ। ਹੁਣ ਮਿਹਨਤੀ ਲੋਕ ਸੋਚ ਰਹੇ ਹਨ "ਕੀ ਭੁੱਖਾਂ ਦੁੱਖਾਂ ਦੇ ਸਤਾਏ ਹੱਕ ਮੰਗਦੇ ਲੋਕ ਅਪਰਾਧੀ ਹਨ ਜਾਂ ਸਦੀਆਂ ਤੋਂ ਲੋਕਾਂ ਦੀ ਕਿਰਤ ਚੂੰਡਣ ਵਾਲੇ ਜਗੀਰਦਾਰ, ਧਨਾਡ ਅਤੇ ਉਨ੍ਹਾਂ ਦੀ ਰਾਖੀ ਕਰਦੀਆਂ ਸਰਕਾਰਾਂ ਤੇ ਪੁਲਿਸ ਫੌਜਾਂ ਅਪਰਾਧੀ ਹਨ?"



# ਭੋਪਾਲ (ਮੱਧ ਪ੍ਰਦੇਸ਼) ਵਿਚ ਅੰਧ ਵਿਸ਼ਵਾਸ ਤੇ ਧਾਰਮਿਕ ਕੱਟੜਤਾ ਦੇ ਖਿਲਾਫ ਰਾਸ਼ਟਰੀ ਸੰਮੇਲਨ ਦੀ ਰਿਪੋਰਟ

-ਅਸ਼ੋਕ ਕੁਮਾਰ ਲੁਧਿਆਣਾ

ਗਵਾਲੀਅਰ, ਇਤਿਹਾਸਕ ਦ੍ਰਿਸ਼ਟੀ ਤੋਂ ਇਕ ਮਹੱਤਵਪੂਰਨ ਸ਼ਹਿਰ ਹੈ, ਇਹ ਤਾਂ ਪੜ੍ਹਦੇ ਸੁਣਦੇ ਆਏ ਸਾਂ, ਪ੍ਰੰਤੂ ਵਿਗਿਆਨਕ ਚੇਤਨਾ ਦੇ ਪਸਾਰ ਹਿਤ ਇਥੋਂ ਦੀ ਇਕ ਕੌਮੀ ਪੱਧਰ ਤੇ ਚਰਚਿਤ ਮਹੱਤਵਪੂਰਨ ਸੰਸਥਾ "ਸਾਇੰਸ ਸੈਂਟਰ-ਗਵਾਲੀਅਰ" ਨੇ ਇਥੋਂ ਦੀ ਬਰਕਤਉਲਾ ਯੂਨੀਵਰਸਿਟੀ ਭੋਪਾਲ ਵਿਚ 30 ਜਨਵਰੀ 99 ਤੋਂ 3 ਫਰਵਰੀ 99 ਤੱਕ "ਚਮਤਕਾਰਾਂ ਦੀ ਵਿਗਿਆਨਕ ਵਿਆਖਿਆ"-ਬਾਰੇ ਇਕ ਰਾਸ਼ਟਰੀ ਪੱਧਰ ਦੀ ਵਰਕਸ਼ਾਪ ਆਯੋਜਿਤ ਕਰਕੇ ਗਵਾਲੀਅ ਦਾ ਨਾਂ ਅੰਧ ਵਿਸ਼ਵਾਸ਼ਾਂ ਵਿਰੁੱਧ ਜੰਗ ਦੇ ਨਕਸ਼ੇ ਤੇ ਵੀ ਮਾਣਸਹਿਤ ਉਕਰ ਦਿੱਤਾ ਹੈ।

ਇਹ ਕੌਮੀ ਵਰਕਸ਼ਾਪ ਕੋਈ ਸਾਧਾਰਨ ਪੱਧਰ ਦਾ ਇਕੱਠ ਨਹੀਂ ਸੀ ਸਗੋਂ ਦੇਸ਼ ਭਰ 'ਚੋਂ ਚੋਣਵੀਆਂ ਸੰਸਥਾਵਾਂ ਦੇ ਚੁਣਵੇਂ ਨੁਮਾਇੰਦੇ ਅਪਣੇ ਤਜ਼ਰਬੇ ਸਾਂਝੇ ਕਰਨ ਲਈ ਪੁੱਜੇ ਸਨ। ਪੰਜਾਬ, ਹਰਿਆਣਾ, ਦਿੱਲੀ, ਉੱਤਰਪ੍ਰਦੇਸ਼, ਉੜੀਸਾ, ਮੱਧਪ੍ਰਦੇਸ਼, ਤਾਮਿਲਨਾਡੂ, ਕਰਨਾਟਕ, ਪੱਛਮੀ ਬੰਗਾਲ, ਮਹਾਰਾਸ਼ਟਰ, ਕੇਰਲ ਤੋਂ ਲੈ ਕੇ ਤ੍ਰਿਪਰਾ, ਮੇਘਾਲਿਆ ਤੱਕ ਦੇਸ਼ ਦੀ ਅੰਧਵਿਸ਼ਾਵਸ਼ਾਂ ਪਖੰਡਾਂ ਦਾ ਪਰਦਾ ਚਾਕ ਕਰਨ ਵਾਲੀ ਧਾਰਾ ਦੀ ਪ੍ਰਤੀਨਿਧਤਾ ਸੀ।

ਪੰਜਾਬ ਦੀ ਤਰਕਸ਼ੀਲ ਲਹਿਰ ਦੇ ਨੁਮਾਇੰਦੇ ਵਜੋਂ ਸ਼ਮੂਲੀਅਤ ਦੀ ਮੇਰੀ ਡਿਊਟੀ ਸ੍ਰੀ ਬਲਵਿੰਦਰ ਬਰਨਾਲਾ ਤੇ ਸੁਰਿੰਦਰ ਰਾਮਪੁਰਾ ਜੀ ਨੇ ਉਚੇਚੇ ਤੌਰ ਤੇ ਕਹਿ ਕੇ ਲਗਾਈ ਸੀ, ਇਹ ਹੁਣ ਮੇਰੀ ਡਿਊਟੀ ਸੀ ਕਿ ਮੈਂ ਉਥੇ ਪੁੱਜ ਕੇ ਤਰਕਸ਼ੀਲ ਲਹਿਰ ਦੇ ਪੰਜਾਬ ਵਿਚਲੇ ਵਿਲੱਖਣ ਕੰਮ ਤੋਂ ਉਹਨਾਂ ਨੂੰ ਪੂਰੀ ਤਰ੍ਹਾਂ ਜਾਣੂ ਕਰਵਾਣਾਂ ਤੇ ਉਥੋਂ ਹਾਸਲ ਕੀਤੇ ਗਿਆਨ ਤੇ ਪ੍ਰਭਾਵ ਪੰਜਾਬ ਦੇ ਤਰਕਸ਼ੀਲਾਂ ਨਾਲ ਸਾਂਝੇ ਕਰਾਂ।

ਇਸ 'ਕੌਮੀ ਸਿਖਲਾਈ ਵਰਕਸ਼ਾਪ' ਦਾ ਉਦਘਾਟਨ 30 ਜਨਵਰੀ 99 ਨੂੰ ਬਰਕਤਉੱਲਾ ਯੂਨੀਵਰਸਿਟੀ ਭੁਪਾਲ ਦੇ ਸੈਮੀਨਾਰ ਹਾਲ 'ਚ ਕੀਤਾ ਗਿਆ। ਮੈਨੂੰ ਇਹ ਗੱਲ ਕਾਫੀ ਮਹੱਤਵਪੂਰਨ ਜਾਪੀ ਕਿ ਇਸ ਉਦਘਾਟਨੀ ਸਮਾਰੋਹ 'ਚ ਮੱਧਪਦੇਸ਼ ਰਾਜ ਦੀਆਂ ਚਾਰ ਯੂਨੀਵਰਸਿਟੀਆਂ ਦੇ ਉਪਕੁਲਪਤੀ ਉਚੇਚੇ ਤੌਰ ਤੇ ਸ਼ਾਮਲ ਹੋਏ ਸਨ। ਸ੍ਰੀ ਆਰ. ਆਰ. ਦਾਸ., ਉਪਕੁਲਪਤੀ ਦੀਵਾ ਯੂਨੀਵਰਸਿਟੀ ਗਵਾਲੀਅਰ, ਸ੍ਰੀ ਸ਼ਿਵਕੁਮਾਰ ਸ੍ਰੀ ਵਾਸਤਵ ਜੋ ਉਪਕੁਲਪਤੀ ਹਨ। ਡੀ. ਐਚ. ਸੀ. ਮੌੜ ਯੂਨੀਵਰਸਿਟੀ ਸਾਗਰ, ਡਾ. ਐਮ. ਐਸ. ਸੋਢਾ ਉਪਕੁਲਪਤੀ ਬਰਕਤਉੱਲਾ ਯੂਨੀਵਰਸਿਟੀ ਭੁਪਾਲ, ਸ੍ਰੀ ਸ਼ਰਤ ਚੰਦਰ ਜੋ ਐਮ. ਐਲ. ਨੈਸ਼ਨਲ ਪੱਤਰਕਾਰਤਾ ਯੂਨੀਵਰਸਿਟੀ ਭੁਪਾਲ ਵਿਖੇ ਵੀ ਸੀ ਹਨ।

ਸਾਇੰਸ ਸੈਂਟਰ ਗਵਾਲੀਅਰ ਦੇ ਸਕੱਤਰ ਸ੍ਰੀ ਅਰੁਣ ਭਾਰਗਵ ਵਲੋਂ ਦੇਸ਼ ਦੇ ਕੋਨੇ ਕੋਨੇ 'ਚੋਂ ਆਏ ਨੁਮਾਇੰਦਿਆਂ ਨੂੰ ਖੁਸ਼ਆਮਦੀਦ ਕਿਹਾ। ਉਦਘਾਟਨ ਸਮਾਰੋਹ 'ਚ ਦਿੱਤੇ ਗਏ ਵਿਚਾਰਾਂ ਵਿਚੋਂ ਇਹ ਗੱਲ ਵੀ ਤਸੱਲੀ ਵਾਲੀ ਸੀ ਕਿ ਵਿਦਿਆ ਵਰਗੇ ਮਹੱਤਵਪੂਰਨ ਵਿਭਾਗ ਦੇ ਇਹਨਾਂ ਉਚਅਧਿਕਾਰੀਆਂ ਨੇ ਬੇਝਿਜਕ ਤੇ ਧੜੱਲੇ ਨਾਲ ਇਹ ਵਿਚਾਰ ਰੱਖੇ ਕਿ ਸਮਾਜ ਨੂੰ ਤਰੱਕੀ ਦੀਆਂ ਲੀਹਾਂ ਤੇ ਲਿਜਾਣ ਲਈ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣਾ ਸਮੇਂ ਦੀ ਮੁੱਖ ਲੋੜ ਹੈ। ਜੇਕਰ ਅਜੋਕੇ ਬੁੱਧੀਜੀਵੀਆਂ ਤੇ ਸਮਾਜ ਚਿੰਤਕਾਂ ਨੇ ਹਾਲੇ ਵੀ ਇਸ ਦਿਸ਼ਾ ਵੱਲ ਕੋਈ ਠੋਸ ਉਪਰਾਲੇ ਨਾ ਕੀਤੇ ਤਾਂ ਆਉਣ ਵਾਲੀਆਂ ਪੀੜ੍ਹੀਆਂ ਉਨ੍ਹਾਂ ਨੂੰ ਕਦੇ ਮਾਫ ਨਹੀਂ ਕਰਨਗੀਆਂ। ਉਹਨਾਂ ਦੇਸ਼ ਭਰ ਵਿਚ ਇਸ ਦਿਸ਼ਾ 'ਚ ਕੰਮ ਕਰਨ ਵਾਲੀਆਂ ਸੰਸਥਾਵਾਂ ਦਾ ਧੰਨਵਾਦ ਵੀ ਕੀਤਾ। ਇਸ ਮੌਕੇ ਤੇ ਰਾਸ਼ਟਰੀ ਪੱਧਰ ਤੇ ਜਾਣੀਆਂ ਪਛਾਣੀਆਂ ਸਖਸ਼ੀਅਤਾਂ ਨੇ ਵੀ ਆਪਣੇ ਵਿਚਾਰ ਸੰਖੇਪ 'ਚ ਦਿੱਤੇ।

ਸਾਰੇ ਹੀ ਨੁਮਾਇੰਦਿਆਂ ਨੂੰ ਠਹਿਰਾਉਣ ਦਾ ਪ੍ਰਬੰਧ ਇਕ ਗੈਸਟ ਹਾਊਸ ਵਿਚ ਸੀ ਤੇ ਖਾਣੇ ਦਾ ਪ੍ਰਬੰਧ ਵੀ ਬਹੁਤ ਹੀ ਵਧੀਆ ਤੇ ਪੂਰੇ ਅਨੁਸਾਸ਼ਨ ਵੱਧ ਤਰੀਕੇ ਨਾਲ ਸੀ-ਇਹ ਤਰਤੀਬ ਤੇ ਸਿਸ਼ਟਾਚਾਰ ਸਾਡੇ ਲਈ ਸਿੱਖਣ ਵਾਲਾ ਸੀ।

31 ਜਨਵਰੀ 99 ਨੂੰ ਪ੍ਰਸਾਸ਼ਨ ਅਕਾਦਮੀ ਭੋਪਾਲ ਵਿਖੇ "ਪਖੰਡ, ਅੰਧ ਵਿਸ਼ਵਾਸ ਅਤੇ ਧਾਰਮਿਕ ਕੱਟੜਤਾ" ਵਿਸ਼ੇ ਤੇ ਰਾਸ਼ਟਰੀ ਸੰਮੇਲਨ ਦਾ ਦਿਨ ਸੀ। ਪ੍ਰਧਾਨਗੀ ਮੰਡਲ ਵਿਚੋਂ ਮੱਧ ਪ੍ਰਦੇਸ਼ ਦੇ ਚੀਫ ਮਨਿਸਟਰ ਦੇ ਸਲਾਹਕਾਰ ਸ੍ਰੀ ਸ਼ਰਦ ਚੰਦਰ ਬੇਗਰ, ਮੱਧ ਪ੍ਰਦੇਸ਼ ਸਟੇਟ ਕੌਂਸਲ ਦੇ ਡਾਇਰੈਕਟਰ ਸ੍ਰੀ ਐਸ. ਐਨ. ਦਿਵੇਦੀ, ਸਾਇੰਸ ਸੈਂਟਰ ਗਵਾਲੀਅਰ ਦੇ ਪ੍ਰਧਾਨ ਡਾ. ਕੇ. ਕੇ. ਤਿਵਾੜੀ ਤੇ ਅੰਧ ਵਿਸ਼ਵਾਸ਼ ਵਿਰੁੱਧ ਜਦੋ ਜਹਿਦ ਦੀ ਚਰਚਿਤ ਹਸਤੀ ਸ੍ਰੀ ਬੀ. ਪ੍ਰੇਮਾਨੰਦ ਸ਼ਸੋਭਿਤ ਸਨ।

ਧਾਰਮਿਕ ਕੱਟੜਤਾ ਤੇ ਇਸ ਨਾਲ ਜੁੜੇ ਅੰਧ ਵਿਸ਼ਵਾਸਾਂ ਬਾਰੇ ਇਸ ਸੰਮੇਲਨ ਵਿਚ ਭਖਵੀਂ ਤੇ ਉੱਚ ਪੱਧਰ ਦੀ ਬਹਿਸ ਹੋਈ। ਸ੍ਰੀਂ ਸ਼ਰਦ ਚੰਦਰ ਬੇਹਾਰ ਨੇ ਇਹ ਆਖਦਿਆਂ ਅੰਧ ਵਿਸ਼ਵਾਸਾਂ ਦੇ ਖਿਲਾਫ ਆਪਣੇ ਵਿਚਾਰ ਰੱਖੇ ਕਿ ਕਿਸੇ ਵੀ ਤਰ੍ਹਾਂ ਦੇ ਧਾਰਮਿਕ ਵਿਸ਼ਵਾਸਾਂ/ਆਸਥਾਵਾਂ ਨੂੰ ਵਿਗਿਆਨਕ ਕਸੌਟੀ ਤੇ ਪੂਰੀ ਤਰ੍ਹਾਂ ਘੋਖ ਪੜਤਾਲ ਕੀਤੀ ਜਾਣੀ ਬਣਦੀ ਹੈ। ਇਸ ਉਪਰੰਤ ਹੀ ਉਹ ਮੰਨਿਆ ਜਾਂ ਰੱਦ ਕੀਤਾ ਜਾਣਾ ਚਾਹੀਦਾ ਹੈ। ਸ੍ਰੀ ਕੇ. ਕੇ. ਤਿਵਾੜੀ ਨੇ ਆਪਣੇ ਵਿਚਾਰ ਰੱਖਦਿਆਂ ਕਿਹਾ ਕਿ "ਵਿਗਿਆਨਕ ਮਾਨਸਿਕਤਾ ਦੇ ਵਿਕਾਸ, ਗਰੀਬੀ ਤੇ ਸਮਾਜਿਕ ਨਾਬਰਾਬਰੀ ਦੂਰ ਕਰਨ ਅਤੇ ਦੇਸ਼ ਦੀ ਤਰੱਕੀ ਨੂੰ ਵਿਕਾਸਮੁੱਖੀ ਬਣਾਉਣ ਲਈ ਅੱਜ ਇਹ ਜ਼ਰੂਰੀ ਹ ਗਿਆ ਹੈ ਕਿ ਅਸੀਂ ਆਪਣੀ ਤਰੱਕੀ ਦੇ ਰਾਹ 'ਚ ਰੋੜੇ, ਆਪਣੇ ਸਮਾਜ 'ਚ ਫੈਲੀਆਂ ਉਹਨਾਂ ਤਮਾਮ ਕੁਰੀਤੀਆਂ, ਮਾਨਤਾਵਾਂ ਦੇ ਖਿਲਾਫ ਇਕ ਜੁੱਟ ਹੋਕੇ ਸੰਗਠਿਤ ਹੋ ਕੇ ਪ੍ਰਚਾਰ ਕਰੀਏ।"

ਇਸ ਸੰਮੇਲਨ 'ਚ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਤਜ਼ਰਬੇ ਸਾਂਝੇ ਕਰਦਿਆਂ ਕਾਲੇ ਦੌਰ 'ਚ ਜਦੋਂ ਧਾਰਮਿਕ ਕੱਟੜਤਾ ਅੱਤਵਾਦ ਦੇ ਰੂਪ 'ਚ ਆਪਣੇ ਸਿਖਰ ਤੇ ਸੀ ਤਾਂ ਤਰਕਸ਼ੀਲ

ਕਾਰਿੰਦਿਆਂ ਦੀਆਂ ਨਿਰੰਤਰ ਯੁੱਧ ਵਰਗੀਆਂ ਠੋਸ ਕਾਰਵਾਈਆਂ ਕੌਮੀ ਪੱਧਰ ਤੇ ਏਜੰਡੇ ਤੇ ਲਿਆਉਂਦਿਆਂ ਧਾਰਮਕ ਕੱਟੜਤਾ ਦੇ ਵੱਖ ਵੱਖ ਸ਼ੇਡ ਹਾਜ਼ਰ ਨੁਮਾਇੰਦਿਆਂ ਦੇ ਸਾਹਮਣੇ ਰੱਖੇ ਗਏ। ਪੰਜਾਬ ਦੀ ਤਰਕਸ਼ੀਲ ਲਹਿਰ ਦੀਆਂ ਭਵਿੱਖਤ ਯੋਜਨਾਵਾਂ ਤੇ ਵਿਗਿਆਨਕ ਚੇਤਨਾ ਦੇ ਪਸਾਰ ਹਿਤ ਕੀਤੀਆਂ ਜਾ ਰਹੀਆਂ ਮਹੱਤਵਪੂਰਨ ਯੋਜਨਾਵਾਂ ਤੇ ਠੋਸ ਇਰਾਦੇ ਸੰਮੇਲਨ ਸਾਹਮਣੇ ਵਿਸਥਾਰ 'ਚ ਰੱਖੇ ਗਏ। ਸਾਰਿਆਂ ਨੇ ਦਿਲਚਸਪੀ ਨਾਲ ਇਸਨੂੰ ਸੁਣਿਆ ਵੀ ਤੇ ਸਰਾਹਨਾ ਵੀ ਕੀਤੀ।

ਇਸ ਸੰਮੇਲਨ 'ਚ ਇਕੋ ਮਤਾ ਇਹ ਪਾਸ ਕੀਤਾ ਗਿਆ ਕਿ ਦੇਸ਼ ਭਰ 'ਚ ਫੈਲੀ ਧਾਰਮਿਕ ਕੱਟੜਤਾ ਦਾ ਬੇਕਿਰਕ ਵਿਰੋਧ ਕਰਨਾ ਬਣਦਾ ਹੈ। ਇਕ ਮੱਤੇ 'ਚ ਇਹ ਵੀ ਪਾਸ ਕੀਤਾ ਗਿਆ ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਨੇ ਇੱਕ ਫੁਰਮਾਨ ਜਾਰੀ ਕੀਤਾ ਹੈ ਕਿ ਸਰਕਾਰੀ ਪੱਧਰ ਤੇ ਧਰਮ ਗੁਰੂਆਂ ਦੇ ਪ੍ਰਵਚਨ ਆਯੋਜਿਤ ਕੀਤੇ ਜਾਣ। ਇਸ ਮੰਤਵ ਲਈ ਸਰਕਾਰੀ ਧਨ ਦਿੱਤੇ ਜਾਣ ਦੀ ਹਦਾਇਤ ਹੈ। ਸੰਮੇਲਨ ਵਿਚ ਭਾਵੇਂ ਚੀਫ ਮਨਿਸਟਰ ਦਾ ਸਲਹਕਾਰ ਵੀ ਹਾਜ਼ਰ ਸੀ ਪਰ ਇਹ ਕਿ "ਇਹ ਫੈਸਲਾ ਗੈਰ ਸੰਵਿਧਾਨਕ ਹੈ ਤੇ ਸੰਮੇਲਨ ਇਸ ਦੀ ਨਿੰਦਾ ਕਰਦਾ ਹੈ।" ਦਾ ਮਤਾ ਪਾਸ ਕੀਤਾ ਗਿਆ। ਮੈਂ ਸੋਚ ਰਿਹਾ ਸਾਂ ਕਿ ਅੱਜ ਪੰਜਾਬ ਵਿਚ ਵੀ ਤਾਂ ਸਰਕਾਰੀ ਧਨ ਦੀ ਇੰਝ ਹੀ ਦੁਰਵਰਤੋਂ ਹੋ ਰਹੀ ਹੈ, ਇਹ ਵੀ ਸਾਡੇ ਸੋਚਣ ਤੇ ਵਿਉਂਤਣ ਦਾ ਮਸਲਾ ਹੈ। ਰਾਜਕੀ ਸਰਪ੍ਰਸਤੀ ਪ੍ਰਾਪਤ ਧਰਮ ਦੇ ਭਵਿੱਖਤ ਸਿੱਟੇ ਤੇ ਸਰਕਾਰੀ ਖਜਾਨੇ ਦੇ ਮੂੰਹ ਧਰਮ ਦੇ ਪ੍ਰਚਾਰ ਵਾਸਤੇ ਇੰਜ ਖੋਹਲਣ ਤੇ ਧਾਰਮਿਕ ਵਿਦਿਆ ਲਾਗੂ ਕਰਨ ਦੇ ਏਜੰਡੇ ਸੰਮੇਲਨ ਵਿਚ ਪੰਜਾਬ ਦੇ ਸੰਦਰਭ 'ਚ ਰੱਖੇ ਗਏ। ਉਂਝ ਇਹਨਾਂ ਤੇ ਸਾਨੂੰ ਵੀ ਠੋਸ ਨੀਤੀ ਉਲੀਕਣੀ ਹੀ ਪਵੇਗੀ।

ਪਹਿਲੀ ਤੇ ਦੋ ਫਰਵਰੀ ਨੂੰ ਲਗਭਗ ਡੇਢ ਸੌ ਵੱਡੇ ਵੱਡੇ ਚਮਤਕਾਰਾਂ ਦੀ ਵਿਗਿਆਨਕ ਵਿਆਖਿਆ ਕਰਦਿਆਂ ਇਹਨਾਂ ਦੇ ਹਰਪੱਖ ਤੇ ਰੌਸ਼ਨੀ ਪਾਈ ਗਈ। ਇਹ ਸਾਰੇ ਹੀ ਚਮਤਕਾਰ ਪ੍ਰੈਕਟੀਕਲੀ ਕਰਕੇ ਦਿਖਾਏ ਵੀ ਗਏ ਤੇ ਵਿਸਥਾਰ ਸਹਿਤ ਸਮਝਾਏ ਵੀ ਗਏ। ਸਾਰੇ ਹੀ ਹਾਜ਼ਰ ਨੁਮਾਇੰਦਿਆਂ ਨੇ ਬਹੁਤ ਹੀ ਦਿਲਚਸਪੀ ਨਾਲ ਇਸਨੂੰ ਸਿੱਖਿਆ ਤੇ ਅਚੰਭਿਤ ਹੋ ਕੇ ਮਾਣਿਆ ਵੀ।

ਕਮਾਲ ਦੀ ਗੱਲ ਇਹ ਵੀ ਰਹੀ ਕਿ ਇਸ ਪੂਰੇ ਸੰਮੇਲਨ ਤੇ ਵਰਕਸ਼ਾਪ ਦੀ ਕਵਰੇਜ਼ ਮੈਟਰੋ ਟੀ. ਵੀ. ਤੋਂ ਵੀ ਹੁੰਦੀ ਰਹੀ। ਲਗਦਾ ਸੀ ਜਿਵੇਂ ਸਮੂਹ ਲੋਕਾਈ ਤੱਕ ਪੁਜਣ ਲਈ ਇਹ ਤੇ ਇੰਝ ਦੇ ਮਾਧਿਅਮਾਂ ਨੂੰ ਵਰਤਣ ਦੀ ਜਾਚ ਸਾਨੂੰ ਵੀ ਸਿੱਖਣੀ ਪਵੇਗੀ।

ਇਹ ਵੀ ਅਚੰਭਾਜਨਕ ਪ੍ਰਾਪਤੀ ਸੀ ਕਿ ਚਰਚਿਤ 'ਏਕਲੱਵਿਅ' ਨਾ ਦੀ ਸੰਸਥਾ ਨੇ ਆਪਣਾ ਸਿਲੇਬਸ ਬਣਾ ਕੇ 4 ਜ਼ਿਲਿਆਂ 'ਚ ਨਮੂਨੇ ਦੇ ਤੌਰ ਤੇ ਲਾਗੂ ਕੀਤਾ ਹੈ ਜੋ ਸਫਲ ਹੋਣ ਤੇ ਪੂਰੇ ਮੱਧ ਪ੍ਰਦੇਸ਼ 'ਚ ਲਾਗੂ ਕਰਨ ਦਾ ਇਰਾਦਾ ਹੈ। ਉਹਨਾਂ ਦੀਆਂ ਆਪਣੀਆਂ ਕਿਤਾਬਾਂ ਹਨ ਜੋ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਲਿਖੀਆਂ ਹਨ। ਇਸ ਦੇ ਸਿੱਟੇ ਸ਼ਾਇਦ ਕੁਝ ਸਾਲਾਂ ਬਾਅਦ ਸਾਡੀ ਰੌਸ਼ਨੀ 'ਚ ਆਉਣ ਪਰ ਇਹ ਵਿਲੱਖਣ ਪ੍ਰਾਪਤੀ, ਵਿਗਿਆਨਕ ਲਹਿਰ ਲਈ ਇਕ ਨਮੂਨੇ ਦਾ ਤਜ਼ਰਬਾ ਹੈ।

'ਏਕਲੱਵਿਅ' ਸੰਸਥਾਂ ਵੱਲੋਂ ਵਿਗਿਆਨਕ ਦ੍ਰਿਸਟੀਕੋਣ, ਬਾਲ ਬੌਧਿਕ ਵਿਕਾਸ ਅਤੇ ਸਿੱਖਿਆ ਦੇ ਤਿੰਨਾਂ ਖੇਤਰਾਂ ਲਈ ਤਿੰਨ ਮੈਗਜ਼ੀਨ ਪ੍ਰਕਾਸ਼ਤ ਕੀਤੇ ਜਾਂਦੇ ਹਨ। ਇੰਝ ਹੀ ਜਿੱਥੇ ਦੇਸ਼ ਭਰ ਦੇ ਚੋਣਵੇਂ ਨੁਮਾਇੰਦੇ ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਜਾਣੂ ਹੋਏ ਉਥੇ ਦੇਸ਼ ਭਰ ਦੀਆਂ ਸੰਸਥਾਵਾਂ ਦਾ ਕਮਾਲ ਦਾ ਕੰਮ ਵੀ ਸਾਡੀ ਰੋਸ਼ਨੀ 'ਚ ਆਇਆ ਹੈ।

ਅੰਤਿਮ ਦਿਨ ਮੱਧ ਪ੍ਰਦੇਸ਼ ਸਰਕਾਰ ਦਾ ਪ੍ਰਿੰਸੀਪਲ ਸਕੱਤਰ ਸ੍ਰੀ ਸ਼ਦੀਪ ਬੈਨਰਜੀ ਦਾ ਭਾਸ਼ਨ ਵੀ ਜ਼ਿਕਰਯੋਗ ਹੈ। ਉਹਨਾਂ ਬਹੁਤ ਹੀ ਸੰਖੇਪ ਸ਼ਬਦਾਂ 'ਚ ਅੰਧ ਵਿਸ਼ਵਾਸ ਤੇ ਕੱਟੜਤਾ ਦੇ, ਵਿਗਿਆਨਕ ਲੋਕਾਂ ਸਾਹਮਣੇ ਚੁਣੌਤੀ ਬਣਕੇ ਖੜ੍ਹ ਜਾਣ ਦੀ ਸਥਿਤੀ ਨੂੰ ਬਿਆਨ ਕੀਤਾ। ਇਸ ਚੁਣੌਤੀ ਦਾ ਸਾਹਮਣਾ ਕਰਨ ਦਾ ਸੱਦਾ ਦਿੰਦਿਆਂ ਇਕ ਕਵੀ ਦੀ ਨਿੱਕੀ ਜਿਹੀ ਕਵਿਤਾ ਦੀਆਂ ਪੰਕਤੀਆਂ ਬੋਲਕੇ ਚੁਫੇਰੇ ਫੈਲੇ ਅੰਧ ਵਿਸ਼ਵਾਸ ਦਾ ਬੜੇ ਹੀ ਕਲਾਮਈ ਢੰਗ ਨਾਲ ਜ਼ਿਕਰ ਕੀਤਾ। ਇਹ ਚੰਗਾ ਲੱਗਿਆ ਕਿ ਅੱਜ ਜਦੋਂ ਸਰਕਾਰੀ ਸਰਪ੍ਰਸਤੀ ਪ੍ਰਾਪਤ ਧਾਰਮਿਕ ਕੱਟੜਤਾ ਦੇਸ਼ ਭਰ 'ਚ ਮੁੜ ਸਿਰ ਚੁੱਕ ਰਹੀ ਹੈ ਤਾਂ ਹਿੰਦੀ ਬੋਲਦੀ ਬੈਲਟ ਦੇ ਪ੍ਰਾਪਤ ਧਾਰਮਿਕ ਕੱਟੜਤਾ ਦੇਸ਼ ਭਰ 'ਚ ਮੁੜ ਸਿਰ ਚੁੱਕ ਰਹੀ ਹੈ ਤਾਂ ਹਿੰਦੀ ਬੋਲਦੀ ਬੈਲਟ ਦੇ ਐਨ ਵਿਚਕਾਰ 'ਮੱਧਪ੍ਰਦੇਸ਼' ਵਿਚ ਇਸਦੇ ਖਿਲਾਫ ਕੌਮੀ ਪੱਧਰ ਤੇ ਆਵਾਜ਼ ਉੱਠੀ ਹੈ।

ਇਸ ਤਰ੍ਹਾਂ ਦੀ ਲਹਿਰ ਦੀ ਇਕ ਮੁੱਠਤਾ ਤੇ ਇਸਦੀ ਨਿਰੰਤਰਤਾ ਬਾਰੇ ਇਹ ਸਵਾਲ ਸਾਰੇ ਹੀ ਹਾਜ਼ਰ ਕੌਮੀ ਪੱਧਰ ਦੇ ਨੁਮਾਇੰਦਿਆਂ ਨੇ ਬਹੁਤ ਹੀ ਸ਼ਿੱਦਤ ਨਾਲ ਮਹਿਸੂਸ ਕੀਤਾ ਕਿ ਰਾਸ਼ਟਰੀ ਪੱਧਰ ਤੇ ਕਿਸੇ ਇਹੋ ਜਿਹੇ ਮੰਚ ਦੀ ਸਖਤ ਜ਼ਰੂਰਤ ਹੈ ਜਿੱਥੇ ਆਪਣੇ ਅਨੁਭਵ ਸਾਂਝੇ ਕੀਤੇ ਜਾ ਸਕਣ। ਉਹਨਾਂ 'ਚੋਂ ਸਿੱਟੇ ਕੱਢਕੇ ਉਹਨਾਂ ਦਾ ਫਾਇਦਾ ਉਠਾਇਆ ਜਾ ਸਕੇ। ਅੰਧ ਵਿਸ਼ਵਾਸ ਵਿਰੋਧੀ ਲਹਿਰ ਨੂੰ ਇਕ ਪ੍ਰੈਕਟੀਕਲ ਰਾਸ਼ਟਰੀ ਸਰੂਪ ਦਿੱਤਾ ਜਾਵੇ।

ਇਸ ਸੰਗਰਾਮ 'ਚ ਜੂਝਦਿਆਂ ਕਿਸੇ ਸੰਸਥਾ ਤੇ ਕਿਸੇ ਵੀ ਤਰ੍ਹਾਂ ਦੇ ਅਟੈਕ ਦੀ ਸੂਰਤ ਵਿਚ ਦੇਸ਼ ਵਿਆਪੀ ਵਿਰੋਧ ਲਹਿਰ ਲਾਮਬੰਦ ਕੀਤੀ ਜਾਵੇ। ਇਸ ਮੰਤਵਹਿਤ ਇਸ ਕੌਮੀ ਸਰੂਪ ਤੇ ਸੁਭਾਅ ਦੀ ਸੰਸਥਾ ਜਾਂ ਮੰਚ ਦੀ ਉਸਾਰੀ ਨੂੰ ਵੱਖ ਵੱਖ ਸਟੇਟਾਂ ਦੀਆਂ ਕਾਰਜਸ਼ੀਲ ਸੰਸਥਾਵਾਂ ਵਿਚ ਮੁੱਦੇ ਦੇ ਤੌਰ ਤੇ ਵਿਚਾਰ ਕੇ ਆਪਣੇ ਵਿਚਾਰ ਬਣਾਉਣ। ਇਸ ਸੰਬੰਧੀ ਛੇਤੀ ਹੀ ਰਾਸ਼ਟਰੀ ਬੈਠਕ ਆਯੋਜਿਤ ਕੀਤੇ ਜਾਣ ਦੀ ਉਮੀਦ ਹੈ। ਸ੍ਰੀ ਅਰੁਣ ਭਾਰਗਵ ਜੋ ਸਾਇੰਸ ਸੈਂਟਰ ਗਵਾਲੀਅਰ ਦੇ ਸਕੱਤਰ ਹਨ, ਇਸ ਉਪਰੰਤ ਮੰਤਵ ਹਿਤ ਕੌਮੀ ਬੈਠਕ ਬੁਲਾਉਣ ਲਈ ਅਧਿਕਾਰਤ ਕੀਤੇ ਗਏ।

ਪੰਜਾਬ ਤੋਂ ਏਨੀ ਦੂਰ ਜਾਣਾ, ਏਨੇ ਦਿਨ ਆਪਣੇ ਰੁਝੇਵਿਆਂ 'ਚੋਂ ਕੱਢਣੇ ਮੈਨੂੰ ਸਾਰਥਕ ਲੱਗੇ ਤੇ ਮਹਿਸੂਸ ਹੋਇਆ ਕਿ ਅਸੀਂ ਦੇਸ਼ ਭਰ ਦੇ ਇਕੋ ਤਰ੍ਹਾਂ ਸੋਚਣ ਵਾਲੇ ਲੋਕ ਕਿਵੇਂ ਇਕ ਦੂਜੇ ਨਾਲ ਜੁੜੇ ਹੋਏ ਹਾਂ। ਇੰਝ ਇਹ ਰਾਸ਼ਟਰੀ ਸੰਮੇਲਨ ਤੇ ਵਰਕਸ਼ਾਪ ਜਿੱਥੇ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਤਜਰਬੇ ਹੋਰਨਾਂ ਰਾਜਾ ਨਾਲ ਸਾਂਝੇ ਕਰਨ .ਦਾ ਮੌਕਾ ਤੇ ਫੋਰਮ ਸੀ, ਉਥੇ ਦੇਸ਼ ਭਰ ਦੀ ਲਹਿਰ ਦੇ ਸਰੂਪ ਨੂੰ ਸਮਝਣ ਲਈ ਇਕ ਪਾਠਸ਼ਾਲਾ ਵਰਗਾ ਸੁਖਦ ਅਨੁਭਵ ਵੀ।



# ਇਕਾਈਆਂ ਦੀਆਂ ਸਰਗਰਮੀਆਂ

(ਰਿਪੋਰਟਿੰਗ : ਸੰਖੇਪ 'ਚ ਸਮਾਂ : 11/98 ਤੋਂ 1/99)

**1. ਮਾਹਿਲਪੁਰ**

ਸਥਾਨ : ਪਿੰਡ/ਸਕੂਲ : ਨੈਨੀਤਪੁਰ, ਰਾਮਪੁਰ ਝੰਜੋਵਾਲ, ਚੰਦੇਲੀ, ਹੁਸ਼ਿਆਪੁਰ ਅਤੇ ਮਾਹਿਲਪੁਰ

ਨਾਟਕ/ਕੋਰਿਓਗ੍ਰਾਫੀਆਂ ਜਾਦੂ ਦੇ ਸ਼ੋਅ : ਧੂਣੀ ਵਾਲਾ ਬਾਬਾ, ਪੰਜਾਬ ਦੀ ਆਵਾਜ਼, ਕਸੂਰਵਾਰ ਕੋਣ, ਮੈਂ ਧਰਤ ਪੰਜਾਬ ਦੀ, ਧੀ ਤੇਰੀ ਬਲੀ ਦਾਜ ਦੀ ਚੜ ਗਈ, ਕੁੜੀਆਂ ਤਾਂ ਕੁੜੀਆਂ ਨੇ-ਕੁੜੀਆਂ ਦਾ ਕੀ ਏ।

ਵਿਸ਼ੇਸ਼ ਆਕਰਸ਼ਣ : ਪ੍ਰਦਰਸ਼ਨੀ, ਕਿਤਾਬਾਂ ਦਾ ਸਟਾਲ

ਕਲਾਕਾਰ/ਟੀਮਾਂ : ਜਾਗਰਿਤੀ ਕਲਾਮੰਚ-ਪੰਜਾਬ, ਤਰਕਸ਼ੀਲ ਇਕਾਈ ਮਾਹਿਲਪੁਰ, ਮਾਸਟਰ ਅਵਤਾਰ ਦੀ ਬਾਲਟੀਮ ਅਤੇ ਜਗਤਾਰ ਪਾਗਲ ਦੀ ਜਾਦੂ ਟੀਮ, ਬਿਟੂ ਸਹਿਗਲ ਤੇ ਮਾਸਟਰ ਹਰਭਜਨ ਜੋਨੀਤਪੁਰ।

ਬੁਲਾਰੇ : ਵਿਜੇ ਬੰਬੇਲੀ, ਮਾਸਟਰ ਅਵਤਾਰ, ਨਰਿੰਦਰ ਮਾਹਿਲਪੁਰ, ਮੁਖ ਅਧਿਆਪਕ ਅਤੇ ਸਰਪੰਚ ਸਾਹਿਬਾਨ

**2. ਮਾਛੀਵਾੜਾ**

ਸਥਾਨ : ਮਾਛੀਵਾੜਾ

ਸਰਗਰਮੀ : ਤਰਕਸ਼ੀਲ ਸੈਮੀਨਾਰ ਅਤੇ ਪਾਠਕ ਮਿਲਣੀ

ਵਿਸ਼ੇਸ਼ : ਜਾਦੂ ਦੇ ਸ਼ੋਅ, ਕਿਤਾਬਾਂ ਦਾ ਸਟਾਲ

ਬੁਲਾਰੇ : ਰਾਜਿੰਦਰ ਭਦੋੜ, ਮਾਸਟਰ ਤਰਲੋਚਨ, ਡਾ. ਰਾਜਿੰਦਰ ਪਾਲ, ਡਾ. ਨਰਿੰਦਰਜੀਤ, ਦਲਬੀਰ ਕਟਾਣੀ, ਅਸ਼ੋਕ, ਮਾਸਟਰ ਨਛੱਤਰ ਅਤੇ ਸਰਪੰਚ ਰਣ ਸਿੰਘ

**3. ਅਬੋਹਰ**

ਸਥਾਨ : ਚੂਹੜੀਵਾਲਾ

ਸਰਗਰਮੀ : ਤਰਕਸ਼ੀਲ ਵਰਕਸ਼ਾਪ ਅਤੇ ਜਾਦੂ ਦੇ ਸ਼ੋਅ

ਬੁਲਾਰੇ : ਮਾਸਟਰ ਰਣਜੀਤ, ਭੂਰਾ ਸਿੰਘ, ਜਗਦੀਸ਼ ਅਤੇ ਮਾਸਟਰ ਗੁਰਮੇਲ

**4. ਗੜ੍ਹਸ਼ੰਕਰ**

ਸਥਾਨ : ਰਾਮਪੁਰ ਬਿਲੜੋ, ਪੱਦੀ ਸੂਰਾ ਸਿੰਘ, ਫਤੇਹਪੁਰ ਖੁਰਦ, ਸਿੰਬਲੀ, ਬਡੇਸਰੋਂ

ਸਰਗਰਮੀ : ਤਰਕਸ਼ੀਲ ਚੇਤਨਮਾਰਚ, ਸਕੂਲਾਂ ਵਿਚ ਤਰਕਸ਼ੀਲ ਅਤੇ ਵਿਗਿਆਨਕ ਜਾਣਕਾਰੀ, ਕਿਤਾਬਾ ਦੇ ਸਟਾਲ

ਬੁਲਾਰੇ : ਡਾ. ਜੋਗਿੰਦਰ ਕੁਲੇਵਾਲ, ਮਾਸਟਰ ਨਰੇਸ਼ ਭੰਮੀਆਂ, ਅਮਰੀਕ, ਗੁਰਪਾਲ, ਉਂਕਾਰ ਅਤੇ ਅਧਿਆਪਕ ਸਾਥੀ

**5. ਸਾਹਨੇਵਾਲ**

ਸਥਾਨ : ਪੱਲੇਵਾਲ

ਸਰਗਰਮੀ : ਸਕੂਲਾਂ ਵਿਚ ਤਰਕਸ਼ੀਲ ਪ੍ਰੋਗਰਾਮ, ਜਾਦੂ ਦੇ ਟਰਿਕ

ਬੁਲਾਰੇ/ਕਲਾਕਾਰ : ਮਾਸਟਰ ਗੁਰਬਚਨ, ਮਾਸਟਰ ਰਦੀਪ ਕੋਹਾੜਾ, ਰਾਜਿੰਦਰ ਪਾਲ ਸਿੰਘ

**6. ਖੰਨਾ**

ਸਥਾਨ : ਖੰਨਾ, ਗੱਲਵੱਡੀ, ਸਲਾਵਾ, ਘੁਟੀਂਡ, ਕਲਾਲ ਮਾਜਰਾ, ਰੋਹਣੋ, ਰਾਜੇਵਾਲ ਅਤੇ ਜਲਾਜਣ

ਸਰਗਰਮੀ : ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਚੇਤਨਾ ਕਾਫਲਾ

ਬੁਲਾਰੇ : ਡਾ. ਸਿਕੰਦਰ ਸਿੰਘ, ਗੁਰਮਿੰਦਰ, ਬਲਬੀਰ, ਹਰਜਿੰਦਰ ਅਤੇ ਸ੍ਰੀ ਰਾਕੇਸ਼

**7. ਲੁਧਿਆਣਾ**

ਸਥਾਨ : ਬੀਲ੍ਹਾ

ਸਰਗਰਮੀ : ਨਾਟਕ, ਕੋਰਿਓਗ੍ਰਾਫੀਆਂ ਅਤੇ ਜਾਦੂ ਦੇ ਸ਼ੋਅ

ਬੁਲਾਰੇ/ਟੀਮ : ਸਿਰਜਣਾ ਆਰਟ ਸੈਂਟਰ ਰਾਏਕੋਟ, ਜਸਵੰਤ ਜੀਰਖ, ਸੁਖਮਿੰਦਰ ਨੀਲ

**8. ਰਾਮਪੁਰਾ ਫੂਲ**

ਸਥਾਨ : ਚੰਦਾ, ਜੈਠੂਕੇ, ਮੰਡੀ ਫੂਲ, ਪਿਥੋ, ਮੰਡੀ ਕਲਾ, ਬਾਲਿਆਵਾਲੀ

ਸਰਗਰਮੀ : ਨਾਟਕ, ਜਾਦੂ ਦੇ ਸ਼ੋਅ, ਪ੍ਰਦਰਸ਼ਨੀ, ਕਿਤਾਬਾਂ ਦਾ ਸਟਾਲ ਅਤੇ ਐਨ ਐਸ ਐਸ ਕੈਂਪ ਅਤੇ ਸਕੂਲ ਸਰਗਰਮੀਆਂ

ਟੀਮ : ਲੋਕ ਚੇਤਨਾਮੰਚ ਰਾਮਪੁਰਾ ਫੂਲ, ਜਗਦੇਵ-ਜੰਟਾ ਅਤੇ ਭੀਮ ਸੈਨ, ਗੁਰਸੇਵਕ ਆਦਿ

ਬੁਲਾਰੇ : ਮਾਸਟਰ ਰਾਜਿੰਦਰ ਭਦੋੜ, ਸੂਬੇਦਾਰ ਪ੍ਰੇਮ ਸਿੰਘ, ਗੁਰਬਚਨ ਸਿੰਘ ਬਲਾਕ ਸੰਮਤੀ ਮੈਂਬਰ, ਜਗਦੇਵ ਸਿੰਘ

ਵਿਸ਼ੇਸ਼ ਆਕਰਸ਼ਣ : ਜਗਸੀਰ ਜੀਦਾ ਦੀ ਟੀਮ ਵਲੋਂ ਮਾਡਰਨ ਤਰਕਸ਼ੀਲ ਬੋਲੀਆਂ

**9. ਬਰਨਾਲਾ**

ਸਥਾਨ : ਅਸਪਾਲ ਕਲਾਂ ਅਤੇ ਅਸਪਾਲ ਖੁਰਦ

ਸਰਗਰਮੀ : ਨਾਟਕ, ਜਾਦੂ ਦੇ ਸ਼ੋਅ, ਕੋਰਿਓਗ੍ਰਾਫੀਆਂ, ਕਿਤਾਬਾਂ ਦਾ ਸਟਾਲ

ਟੀਮ : ਲੋਕ ਰੰਗ ਬਰਨਾਲਾ

ਬੁਲਾਰੇ : ਰਾਜਿੰਦਰ ਭਦੋੜ, ਬਲਵਿੰਦਰ ਬਰਨਾਲਾ, ਜਗਸੀਰ ਜੀਦਾ ਅਤੇ ਸਰਪੰਚ ਸਾਹਿਬਾਨ।

**ਮੁਕਤਸਰ-ਲੱਖੇਵਾਲੀ ਇਕਾਈ**

## ਮੁਕਤਸਰ ਮੇਲੇ 'ਚ ਤਰਕਸ਼ੀਲ ਪ੍ਰਦਰਸ਼ਨੀ

ਮੁਕਤਸਰ ਵਿਖੇ ਮਾਘੀ ਦੇ ਮੇਲੇ ਤੇ ਹਰ ਸਾਲ ਦੀ ਤਰ੍ਹਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ-ਲੱਖੇਵਾਲੀ ਵੱਲੋਂ ਸਰਕਾਰੀ ਪ੍ਰਦਰਸ਼ਨੀਆਂ ਵਿਚ ਤੇ ਮੇਲੇ ਦੇ ਵਿਚਕਾਰ ਤਰਕਸ਼ੀਲ ਸਾਹਿਤ ਦੇ ਸਟਾਲ ਤੇ ਪ੍ਰਦਰਸ਼ਨੀਆਂ ਲਗਾਈਆਂ ਗਈਆਂ। ਸਰਕਾਰੀ ਪ੍ਰਦਰਸ਼ਨੀ ਵਾਲੀ ਸਟਾਲ ਦੀ ਜ਼ਿੰਮੇਵਾਰੀ ਇਕਾਈ ਦੇ ਪ੍ਰਧਾਨ ਤਰਸੇਮ ਲਾਲ, ਸਕੱਤਰ ਅਸ਼ਵਨੀ ਤੇ ਹਰਪ੍ਰੀਤ ਨੇ ਨਿਭਾਈ। ਸਟਾਲ ਤੇ ਮੰਡੀ ਲਾਧੂਕਾ ਇਕਾਈ ਤੋਂ ਪਹੁੰਚੇ ਤਰਕਸ਼ੀਲ ਆਗੂ ਭਗਤ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਲੋਕਾਂ ਦਾ ਧਿਆਨ ਖਿੱਚਿਆ। ਮੇਲੇ ਵਾਲੀ ਸਟਾਲ ਉੱਪਰ ਸੁਸਾਇਟੀ ਦੇ ਆਗੂ ਰਾਮ ਸਵਰਨ ਦੀ ਅਗਵਾਈ 'ਚ ਸੁਖਮੰਦਰ ਸਿੰਘ, ਬਲਵਿੰਦਰ, ਅਸ਼ੋਕ ਕੁਮਾਰ ਨੇ 13, 14, 15 ਜਨਵਰੀ ਨੂੰ ਲੋਕਾਂ ਦੇ ਸ਼ੰਕੇ ਦੂਰ ਕੀਤੇ। ਬਲਵਿੰਦਰ ਸਿੰਘ ਨੇ ਮੈਜਿਕਟ੍ਰਿਕ ਪੇਸ਼ ਕੀਤੇ। ਇਸ ਸਟਾਲ ਤੇ ਸ੍ਰੀ ਹਰਵਿੰਦਰ ਭਲਵਾਨ, ਗੁਰਤੇਜ ਸਿੰਘ, ਕੇ. ਸੀ. ਰੁਪਾਣਾ ਤੇ ਜਗਸੀਰ ਜੀਦਾ ਨੇ ਵੀ ਸਮਾਂ ਦਿੱਤਾ। ਮੇਲੇ ਦੌਰਾਨ ਤਰਕਸ਼ੀਲ ਸਟਾਲ ਉੱਪਰ ਲੋਕਾਂ ਦਾ ਭਰਵਾਂ ਇਕੱਠ ਰਿਹਾ। ਤਰਕਸ਼ੀਲਾਂ ਦੇ ਯਤਨਾਂ ਤੇ ਲੋਕਾਂ ਦੇ ਸਹਿਯੋਗ ਸਦਕਾ 12,000 ਰੁਪਏ ਦਾ ਤਰਕਸ਼ੀਲ ਸਾਹਿਤ ਵੇਚਿਆ ਗਿਆ। ਸ਼ਾਹਕੋਟ ਇਕਾਈ ਵੱਲੋਂ ਤਿਆਰ ਕੀਤੀ ਸ੍ਰੀ ਰਾਜਿੰਦਰ ਭਦੌੜ ਦੀ ਆਡੀਓ ਕੈਸਟ 'ਤਰਕਸ਼ੀਲ-ਵਿਚਾਰ' ਲੋਕਾਂ ਵੱਲੋਂ ਬਹੁਤ ਪਸੰਦ ਕੀਤੀ ਗਈ। ਕੈਸੇਟ ਸਟਾਲ ਤੋਂ ਜਲਦੀ ਹੀ ਖਤਮ ਹੋ ਗਈ। ਮੇਲੇ ਵਿਚ ਤਰਕਸ਼ੀਲ ਸਾਹਿਤ ਵੇਚਣ ਦੇ ਨਾਲ-ਨਾਲ 417 ਸਾਲਨਾ ਚੰਦੇ 'ਤਰਕਸ਼ੀਲ' ਮੈਗਜ਼ੀਨ ਤੇ ਇਕ ਲਾਈਫ ਮੈਂਬਰਸ਼ਿਪ ਦਾ ਚੰਦਾ ਵੀ ਕੱਟਿਆ ਗਿਆ।

-ਅਸ਼ਵਨੀ ਕੁਮਾਰ ਸਕੱਤਰ

## ਪਾਖੰਡ ਦਾ ਭਾਂਡਾ ਚੁਰਾਹੇ ਫੁੱਟਾ

ਪਿਛਲੇ ਦਿਨੀਂ ਖਰੜ ਦੇ ਵਾਰਡ ਨੰ. 13 ਵਿਚ ਇਕ ਪਾਖੰਡੀ ਬਾਬੇ ਵਲੋਂ ਆਕੇ ਡੇਰਾ ਲਾਇਆ ਗਿਆ। ਲਾਇਲਾਜ ਬਿਮਾਰੀਆਂ ਦਾ ਹਥੌਲੇ ਮੰਤਰਾਂ ਨਾਲ ਇਲਾਜ, ਕੁਝ ਖਾਸ ਕਿਸਮ ਦੇ ਜਖਮਾਂ ਦਾ ਫਾਂਡਾ ਕਰਕੇ ਠੀਕ ਕਰਨ ਦਾ ਅਖਬਾਰਾਂ ਰਾਹੀਂ ਇਕ ਅਣਉਚਿਤ ਪੈਫਲਿਟ ਪੇਂਡੂ ਖੇਤਰਾਂ ਵਿਚ ਪੁਜਦਾ ਕੀਤਾ। ਜੋਰ ਸ਼ੋਰ ਨਾਲ ਕੁਝ ਸ਼ਰਾਰਤੀ ਅਨਸਰਾਂ ਤੋਂ ਅਖੌਤੀ ਰਹੱਸਾਂ ਦੀ ਚਰਚਾ ਸਮੁੱਚੇ ਇਲਾਕੇ ਵਿਚ ਕਰਵਾ ਦਿੱਤੀ ਅਤੇ ਆਪਣੇ ਘਰ (ਡੇਰਾ) ਤੇ ਇਕ ਵੱਡਾ ਬੈਨਰ ਬਾਬਾ ਹਰਦਿਆਲ ਦੇ ਨਾਂ ਹੇਠ ਲਗਵਾ ਦਿੱਤਾ।

ਇਸ ਬਾਬੇ ਕੋਲ ਇਕਾਈ ਖਰੜ ਦੇ ਦੋ ਮੈਂਬਰ ਮਿਸਜ਼ ਬਲਜੀਤ ਕੌਰ ਅਤੇ ਸ੍ਰੀ ਬੀ. ਕੇ. ਸਿੰਘ ਉਪਰੋਕਤ ਦੱਸੀਆਂ ਗੱਲਾਂ ਦੀ ਪੁਣਛਾਣ ਲਈ ਬਾਬੇ ਕੋਲ ਮਰੀਜ ਦੇ ਰੂਪ ਵਿਚ ਗਏ। ਪਾਖੰਡੀ ਬਾਬੇ ਨੇ ਬਲਜੀਤ ਕੌਰ ਵਿਚ ਇਕ 40 ਫੁੱਟ ਲੰਮਾ ਭੂਤ, 21 ਗਜ ਲੰਮਾ ਸੱਪ ਅਤੇ ਕਿਸੇ ਔਲੀਏ ਤੋਂ ਕੋਈ ਚੀਜ ਕਰਵਾਕੇ ਉਸਦੇ ਸਿਰ ਪਾਈ ਹੋਈ ਦਸਿਆ। ਇਸ ਦੁਖਾਂਤ ਤੋਂ ਰਾਹਤ ਦਿਵਾਉਣ ਲਈ 21 ਹਜ਼ਾਰ ਰੁਪਏ ਦੀ ਮੰਗ ਕੀਤੀ ਅਤੇ ਅਗਲੇ ਦਿਨ 2 ਹਜ਼ਾਰ ਰੁਪਏ ਐਡਵਾਂਸ ਲਿਆਉਣ ਲਈ ਕਿਹਾ। ਇਕਾਈ ਪ੍ਰਧਾਨ ਸ੍ਰੀ ਸੁਜਾਨ ਸਿੰਘ, ਬਾਕੀ ਅਹੁਦੇਦਾਰ, ਮੈਂਬਰਜ਼ ਅਤੇ ਹਮਦਰਦਾਂ ਦੀ ਟੀਮ ਫਲਾਏ ਜਾ ਰਹੇ ਇਸ ਪਾਖੰਡਵਾਦ ਦਾ ਪਰਦਾਫਾਸ਼ ਕਰਨ ਦੇ ਲਈ ਅਖੌਤੀ ਬਾਬੇ ਦੇ ਡੇਰੇ ਤੇ ਜਾ ਪੁਜੀ। ਜਦੋਂ ਬਾਬਾ ਮੁਢਲੀ ਗਲਬਾਤ ਵਿਚ ਹੀ ਫੇਲ ਹੋ ਗਿਆ ਤਾਂ ਇਸ ਨੇ ਤਹਿਸ ਵਿਚ ਆਉਣਾ ਵਾਜਬ ਸਮਝਿਆ। 'ਪੰਜਾਬੀ ਟ੍ਰਿਬਿਊਨ' ਦੇ ਸਥਾਨਕ ਪੱਤਰਕਾਰ ਵਲੋਂ ਕੁਝ ਸਵਾਲ ਕੀਤੇ ਪਰ ਬਾਬਾ ਨਿਰਉਤਰ ਹੋ ਗਿਆ। ਸਮੂਹ ਇਕੱਠ ਤੋਂ ਇਲਾਵਾ ਇਹ ਬਾਬਾ 'ਅੱਜ ਦੀ ਆਵਾਜ਼' ਦੇ ਪੱਤਰਕਾਰ ਨੂੰ ਵੀ ਮੰਦਾ ਚੰਗਾ ਕਹਿਣ ਲੱਗਾ। ਇਸ ਕਾਰਨ ਬਾਬੇ ਦੀ ਕੁਝ ਛਿਤਰਪਰੇਡ ਵੀ ਕਰਨੀ ਪਈ। ਬਾਬੇ ਨੂੰ ਉਹ ਟੇਪ (ਫੀਤਾ) ਵਿਖਾਉਣ ਲਈ ਕਿਹਾ ਜਿਸ ਨਾਲ 40 ਫੁੱਟ ਲੰਮਾ ਭੂਤ ਮਾਪਿਆ ਅਤੇ 40 ਫੁੱਟ ਉੱਚੀ ਛੱਤ ਜਿਸ ਵਿਚ ਭੂਤ ਕੱਢ ਕੇ ਖੜ੍ਹਾਉਣਾ ਸੀ ਪਰ ਬਾਬਾ ਨਾਂਹ ਵਿਚ ਸਿਰ ਹਲਾਉਦਾ ਗਿਆ। ਫਸਿਆ ਵੇਖ ਬਾਬੇ ਨੇ ਅੱਗੇ ਤੋਂ ਅਜਿਹਾ ਢਕਵੰਜ ਨਾ ਕਰਨ ਦਾ ਪ੍ਰਣ ਕਰਕੇ ਬਾਬਾ ਹਰਦਿਆਲ ਪੁੱਤਰ ਖਜਾਨ ਸਿੰਘ ਵਾਸੀ ਜਿਲਾ ਅੰਮ੍ਰਿਤਸਰ ਨਾਮ ਦਾ ਲਿਖਤੀ ਮੁਆਫੀ ਨਾਮਾ ਦਿੱਤਾ। ਇਸ ਤੋਂ ਬਾਅਦ ਸ਼ਹਿਰ ਦੇ ਵਸਨੀਕਾਂ ਦੀ ਹਾਜ਼ਰੀ ਵਿਚ ਬਾਬੇ ਦੇ ਕਮਰੇ ਦੀ ਤਲਾਸ਼ੀ ਕੀਤੀ ਗਈ। ਜਿਸ ਦੌਰਾਨ ਕੁਝ ਲਾਚੀਆ, ਲੌਂਗ, ਸ਼ੰਧੂਰ ਤੋਂ ਇਲਾਵਾ 2500 ਰੁਪਏ ਤੋਂ ਵੱਧ ਲੱਗਦੀ ਅਤੇ ਇਕ ਪਾਸਪੋਰਟ ਮਿਲਿਆ ਜਿਸ ਵਿਚ ਦਿਤੇ ਮੁਆਫੀ ਨਾਮੇ ਤੋਂ ਵੱਖਰਾ ਪਤਾ, ਅਮਰਜੀਤ ਸਿੰਘ ਪੁੱਤਰ ਕੁਲਦੀਪ ਸਿੰਘ ਵਾਸੀ 69 ਅਜੀਤ ਨਗਰ ਅੰਮ੍ਰਿਤਸਰ ਸੀ। ਬਾਬੇ ਦੀ ਇਸ ਚਲਾਕੀ ਨੇ ਸਭ ਨੂੰ ਅਚੰਭੇ ਵਿਚ ਪਾਇਆ। ਆਖਰ ਤਰਕਸ਼ੀਲ ਇਕਾਈ ਵਲੋਂ ਇਸ ਬਾਬੇ ਨੂੰ ਪੁਲਿਸ ਹਵਾਲੇ ਕਰਨਾ ਪਿਆ। ਡੀ. ਐਸ. ਪੀ. ਸ੍ਰੀ ਅਸ਼ਵਨੀ ਕਪੂਰ ਅਤੇ ਐਚ. ਐਸ. ਓ. ਸ੍ਰੀ ਜਗਦੇਵ ਸਿੰਘ ਵਲੋਂ ਬਾਬੇ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਦੇ ਹੋਏ ਹਵਾਲਾਤ ਬੰਦ ਕਰਵਾ ਦਿੱਤਾ ਅਤੇ ਪੂਰੀ ਇਨਕੁਆਰੀ ਤੋਂ ਬਾਅਦ 5 ਦਿਨਾਂ ਬਾਅਦ ਕੁਝ ਜੁੰਮੇਵਾਰ ਵਿਅਕਤੀਆਂ ਦੀ ਗਰੰਟੀ ਤੇ ਛੱਡਿਆ ਗਿਆ। ਬਾਬੇ ਦਾ ਪਿਛੋਕੜ ਕੁਝ ਕੁ ਇਸਤਰ੍ਹਾਂ ਪਤਾ ਲਗਿਆ ਕਿ ਇਹ ਵਿਆਹਿਆ ਹੋਇਆ ਸੀ ਪਰ ਜਨਾਨੀ ਨਾਲ ਤਲਾਕ ਹੋ ਚੁੱਕਾ ਹੈ। ਦੋ ਬੱਚੇ ਹਨ। ਪ੍ਰੀਵਾਰ ਵੱਲੋਂ ਅਖਬਾਰਾਂ ਰਾਹੀਂ ਇਸਤਿਹਾਰ ਦੇ ਕੇ ਘਰ ਤੋਂ ਵੱਖ ਕੀਤਾ ਹੋਇਆ ਹੈ। ਇਸ ਘਟਨਾ ਦੀ ਇਲਾਕੇ ਭਰ ਵਿਚ ਖੂਬ ਚਰਚਾ ਹੈ।

-ਜਸਵੀਰ ਬਡਾਲਾ, ਇਕਾਈ ਖਰੜ (ਰੋਪੜ)

## ਜਦੋਂ ਪੰਮੇ ਪਾਖੰਡੀ ਨੇ ਦਸ ਹਜ਼ਾਰ ਮੋੜਿਆ

-ਸੰਤੋਖ ਮੋਗਾ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਮੋਗਾ ਕੋਲ ਇਕ ਕੇਸ ਆਇਆ। ਇਹ ਕੇਸ ਰਘਬੀਰ ਸਿੰਘ ਨਿਵਾਸੀ ਬੁਕਣਵਾਲਾ ਦੀ ਲੜਕੀ ਦਾ ਸੀ। ਇਹ ਲੜਕੀ ਮਾਨਸਿਕ ਰੋਗ ਤੋਂ ਪੀੜਤ ਸੀ। ਇਸ ਲੜਕੀ ਨੂੰ ਕਿਸੇ ਦੇ ਕਹਿਣ ਤੇ ਪੰਮੇ ਸਾਧ (ਪਰਮਿੰਦਰ ਸਿੰਘ) ਜੋ ਕਿ ਪਿੰਡ ਮਾਣੂਕੇ ਗਿੱਲ ਨੇੜੇ ਬਾਘਾਪੁਰਾਣਾ ਦਾ ਨਿਵਾਸੀ ਹੈ। ਇਸ ਲੜਕੀ ਨੂੰ ਉਸ ਕੋਲ ਲੈ ਗਏ। ਸਾਧ ਨੇ ਕਿਹਾ ਇਸ ਲੜਕੀ ਨੂੰ ਕਈ ਪ੍ਰੇਤਾਂ ਨੇ ਘੇਰਿਆ ਹੋਇਆ ਹੈ ਅਤੇ ਨਾਲ ਹੀ ਕਿਸੇ ਨੇ ਕੁਝ ਖਵਾਇਆ ਹੈ। ਪ੍ਰੇਤਾਂ ਨੂੰ ਸਾੜਨ ਵਾਸਤੇ ਸਰ੍ਹੋਂ ਦੇ ਤੇਲ ਦੇ ਕੜਾਹੇ ਉਬਾਲਣੇ ਪੈਣਗੇ ਅਤੇ 10,000 ਰੁ. ਖਰਚ ਆਵੇਗਾ। ਜਿਸ ਨਾਲ ਪ੍ਰੇਤ ਤੇ ਕੁਝ ਖਵਾਇਆ ਹੋਇਆ ਸਭ ਭਸਮ ਹੋ ਜਾਵੇਗਾ। ਅਤੇ ਲੜਕੀ ਠੀਕ ਹੋ ਜਾਵੇਗੀ। ਸਾਧ ਨੇ ਪਾਖੰਡ ਜਿਹਾ ਕਰਕੇ ਪੈਸੇ ਲੈ ਲਏ। ਤੇ ਲੜਕੀ ਠੀਕ ਨਾ ਹੋਈ। ਜੋ ਬਾਅਦ ਵਿਚ ਇਕ ਚੰਗੇ ਡਾਕਟਰ ਦੀ ਦਵਾਈ ਅਤੇ ਸਲਾਹ ਮਸ਼ਵਰੇ ਨਾਲ ਠੀਕ ਹੋ ਗਈ।

ਬਾਅਦ ਵਿਚ ਸ. ਰਘਬੀਰ ਸਿੰਘ ਨੇ ਇਕਾਈ ਮੋਗਾ ਦੇ ਪ੍ਰਧਾਨ ਸ. ਸੰਤੋਖ ਸਿੰਘ ਤੇ ਮੈਂਬਰ ਦਲਜੀਤ ਸਿੰਘ ਅਤੇ ਜਸਬੀਰ ਸਿੰਘ ਨਾਲ ਸਾਧ ਵੱਲੋਂ ਮਾਰੀ ਠੱਗੀ ਬਾਰੇ ਗੱਲ ਕੀਤੀ। ਸੰਤੋਖ ਸਿੰਘ ਨੇ ਇਕ ਕਿਤਾਬ ਤੇ ਕੁੱਝ ਗੱਲਾਂ ਦੱਸ ਕੇ ਰਘਬੀਰ ਸਿੰਘ ਨੂੰ ਕਿਹਾ ਜਾ ਸਾਧ ਨੂੰ ਸਾਡੇ ਵੱਲੋਂ ਚੈਲਿੰਜ ਕਰਦੇ ਜੇਕਰ ਤੇਰੇ ਵਿਚ ਕੋਈ ਗੈਬੀ ਸ਼ਕਤੀ ਹੈ ਤਾਂ ਸਾਡੀਆਂ 23 ਸ਼ਰਤਾਂ ਵਿਚੋਂ ਕੋਈ ਇਕ ਸ਼ਰਤ ਪੂਰੀ ਕਰਦੇ। ਜਾਂ ਸਾਡੇ ਪੈਸੇ 10,000 ਰੁ. ਵਾਪਿਸ ਕਰਦੇ। ਜਦੋਂ ਸਾਧ ਨਾਲ ਗੱਲ ਕੀਤੀ। ਪਹਿਲਾਂ ਤਾਂ ਸਾਧ ਮੁਕਰ ਗਿਆ। ਪਰ ਜਿਉਂ ਹੀ ਸਾਧ ਨੇ (ਤਰਕਸ਼ੀਲ) ਬਾਰੇ ਸੁਣਿਆ ਤਾਂ ਉਸ ਨੇ ਛੇਤੀ ਛੇਤੀ ਕੋਈ ਵਿਚੋਲਾ ਪਾ ਕੇ ਪੈਸੇ ਵਾਪਿਸ ਦੇਣੇ ਮੰਨ ਲਏ ਉਸਨੇ 10,000 ਦੇ ਸੋ ਰੁਪਏ ਅਤੇ 2 ਖੇਸ ਵਾਪਿਸ ਕਰ ਦਿੱਤੇ ਤੇ ਮਿੰਨਤਾ ਕਰਨ ਲੱਗਿਆ ਕਿ ਇਹ ਕੇਸ ਤਰਕਸ਼ੀਲਾਂ ਨੂੰ ਨਾ ਦੱਸਿਉ। ਇਸ ਤਰ੍ਹਾਂ ਇਹ ਸਾਧ ਪਾਖੰਡੀ ਨਿਕਲਿਆ। ਇਸ ਬਾਰੇ ਸਾਰੀ ਰਿਪੋਰਟ ਰਘਬੀਰ ਸਿੰਘ ਵੱਲੋਂ ਲਿਖਤੀ ਰੂਪ ਵਿਚ ਸਾਨੂੰ ਮਿਲੀ। ਅਸੀਂ ਭੋਲੀ ਭਾਲੀ ਜਨਤਾ ਨੂੰ ਅਪੀਲ ਕਰਦੇ ਹਾਂ। ਕਿ ਇਨ੍ਹਾਂ ਠੱਗਾਂ ਕੋਲ ਕੁਝ ਨਹੀਂ ਹੈ। ਇਹ ਨਾਂ ਤਾਂ ਆਪਣਾ ਕੁਝ ਸਵਾਰ ਸਕਦੇ ਹਨ ਅਤੇ ਨਾ ਹੀ ਵਿਗਾੜ ਸਕਦੇ ਹਨ। ਜੇਕਰ ਤੁਹਾਡੇ ਇਲਾਕੇ ਵਿਚ ਵੀ ਕੋਈ ਪੁੱਛਾ ਦੇਣ ਵਾਲਾ ਭੂਤ ਪ੍ਰੇਤ ਕੱਢਣ ਵਾਲਾ ਜਾਂ ਟੂਣੇ ਕਰਨ ਕਰਾਉਣ ਵਾਲਾ ਹੋਵੇ। ਤਾਂ ਉਸਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਚੈਲਿੰਜ ਕਰ ਦਿਉ। ਅਸੀਂ ਉਮੀਦ ਕਰਦੇ ਹਾਂ ਅਤੇ ਜਨਤਾ ਤੋਂ ਸਹਿਯੋਗ ਦੀ ਮੰਗ ਕਰਦੇ ਹਾਂ ਅਤੇ ਆਸ ਕਰਦੇ ਹਾਂ ਕਿ ਆਉਣ ਵਾਲੀ ਸਦੀ ਤਰਕਸ਼ੀਲਾਂ ਦੀ ਹੋਵੇਗੀ ਅਤੇ ਇਨ੍ਹਾਂ ਪਾਖੰਡੀਆਂ ਵੇਹਲੜ ਬਾਬਿਆਂ ਦਾ ਬੋਰੀਆਂ ਬਿਸਤਰਾ ਗੋਲ ਹੋਵੇਗਾ।

■





# ਬਾਲਮਨ

-ਅਮਰਦੀਪ ਮੀਸ਼ਾ ਯੂ. ਐਸ. ਏ.

ਆਧੁਨਿਕ ਸਕੂਲਾਂ ਦੇ ਬੱਚਿਆਂ ਦੇ ਭਾਰੇ ਝੋਲੇ ਦੇਖ ਕੇ, ਵਿਦਿਆ ਦੇ ਇਸ ਬਾਲ ਵਿਰੋਧੀ ਦ੍ਰਿਸ਼ ਨਾਲ ਕਈਆਂ ਦਾ ਮਨ ਦੁੱਖਦਾ ਹੈ। ਲੰਮਾ ਚੌੜਾ ਸਲੇਬਸ ਤੇ ਔਖੇ ਔਖੇ ਵਿਸ਼ੇ। ਇਹ ਉਮਰ ਖੇਡਣ ਮੱਲਣ ਦੀ ਸਮਝੀ ਜਾਂਦੀ ਹੈ। ਬੱਚੇ ਦਾ ਛੋਟਾ ਜਿਹਾ ਦਿਮਾਗ ਅਤੇ ਏਨੀ ਸਾਰੀ ਸਮੱਗਰੀ। ਖੈਰ! ਭਾਰੇ ਝੋਲਿਆਂ ਤੇ ਅਪ੍ਰਸੰਗਿਕ ਵਿਸ਼ਿਆਂ ਬਾਰੇ ਫਿਕਰਮੰਦੀ ਤਾਂ ਜ਼ਾਇਜ਼ ਹੈ, ਪਰ ਬੱਚੇ ਦੇ ਮਨ (ਦਿਮਾਗ) ਨੂੰ ਛੋਟਾ ਸਮਝਣਾ ਅਗਿਆਨਤਾ। ਬੱਚੇ ਦਾ ਦਿਮਾਗ ਅਸੀਮ ਸੂਚਨਾ ਗ੍ਰਹਿਣ ਕਰ ਸਕਦਾ ਹੈ। ਲੋੜ ਹੈ, ਦੂਰਦਰਸ਼ੀ ਅਤੇ ਮਾਨਵਹਿਤੈਸ਼ੀ ਅਧਿਆਪਕਾਂ ਅਤੇ ਅਕਾਦਮਿਕ ਅਦਾਰਿਆਂ ਦੇ ਪ੍ਰਬੰਧਕਾਂ ਦੀ ਨੇਕਨੀਅਤੀ ਦੀ, ਜੋ ਬਾਲਮਨਾਂ ਨੂੰ ਪ੍ਰਸੰਗਿਕ ਗਿਆਨ ਦੇ ਸਮੁੰਦਰ ਦੇ ਰੂ-ਬ-ਰੂ ਕਰਨ ਲਈ ਜੁਗਤਾਂ ਲੱਭਣ।

ਅਮਰੀਕਾ ਦੀ ਇਕ ਯੂਨੀਵਰਸਿਟੀ ਮਿਸ਼ੀਗਨ ਦੇ ਬੱਚਿਆਂ ਦੇ ਹਸਪਤਾਲ ਦੇ ਨਿਊਰੋਲੋਜਿਸਟ ਡਾ. ਹੇਰਾਲਡ ਚੁਗਾਨੀ ਨੇ ਬੱਚਿਆਂ ਦੀ ਸਿੱਖਣ ਸਮਰਥਾ ਦੀ ਅਸੀਮਤਾ ਦੇ ਹੱਕ ਵਿਚ ਕਿੰਨੇ ਹੀ ਸਬੂਤ ਇਕੱਠੇ ਕੀਤੇ ਹਨ। ਨਵਜਨਮੇ ਬੱਚਿਆਂ ਤੋਂ ਲੈ ਕੇ ਬਾਲਗ ਰੋਗੀਆਂ ਦਾ ਅਧਿਐਨ ਕਰਕੇ ਉਸਦੇ ਦਿਮਾਗ ਦੇ ਵੱਖ ਵੱਖ ਹਿੱਸਿਆਂ ਦੇ ਵਿਕਾਸ ਦੀ ਸਮਾਂਸਾਰਣੀ ਦਾ ਪਤਾ ਲਾਇਆ ਹੈ। ਦੋ ਸਾਲ ਦੀ ਉਮਰ ਤਕ ਦਿਮਾਗ ਦੀ ਕਾਰਜ਼ਸੀਲਤਾ ਬਾਲਗਾਂ ਵਰਗੀ ਹੁੰਦੀ ਹੈ ਅਤੇ ਚਾਰ ਸਾਲ ਦੀ ਉਮਰ ਵਿਚ ਬੱਚੇ ਦਾ ਦਿਮਾਗ ਬਾਲਗ ਨਾਲੋਂ ਦੁੱਗਣਾ ਚੁਸਤ ਹੁੰਦਾ ਹੈ। ਇਸ ਸਮੇਂ ਬੱਚੇ ਦਾ ਦਿਮਾਗ ਗੁਲੂਕੋਜ਼ ਨੂੰ ਹਾਬੜਿਆਂ ਵਾਂਗ ਵਰਤਦਾ ਹੈ ਅਤੇ ਇਹ ਗਤੀ ਦੱਸ ਸਾਲ ਦੀ ਉਮਰ ਤੱਕ ਚਲਦੀ ਹੈ। ਜੋ ਸੋਲਵੇਂ ਸਾਲ ਤੱਕ ਜਾਂਦਿਆਂ ਮਾਂਦ ਪੈ ਜਾਂਦੀ ਹੈ। ਬਾਲਗ ਨਾਲੋਂ ਬੱਚੇ ਦਾ ਦਿਮਾਗ ਜ਼ਿਆਦਾ ਗੁਲੂਕੋਜ਼ ਵਰਤਦਾ ਹੈ ਕਿਉਂਕਿ ਉਸਨੇ ਵਿਚਲੇ ਅਰਬਾਂ ਸੰਬੰਧਾਂ ਨੂੰ ਬਰਕਰਾਰ ਰੱਖਣਾ ਹੁੰਦਾ ਹੈ।

ਸ਼ੁਰੂ ਸ਼ੁਰੂ ਵਿਚ ਦਿਮਾਗ ਆਪਣੇ ਬਾਹਰੀ ਭਾਗ ਵਿਚ ਅਨੇਕਾਂ ਤਾਲਮੇਲ ਬਣਾਉਂਦਾ ਹੈ ਫਿਰ ਉਡੀਕ ਦਾ ਸਮਾਂ ਆਉਂਦਾ ਹੈ, ਇਹ ਫੈਸਲਾ ਕਰਨ ਲਈ ਕਿ ਤੁਸੀਂ ਕਿਸ ਨੂੰ ਬਰਕਰਾਰ ਰੱਖਣਾ ਹੈ। ਇਹ ਤਾਲਮੇਲ ਵਰਤੋਂ ਨਾਲ ਪੱਕੇ ਹੁੰਦੇ ਜਾਂਦੇ ਹਨ ਅਤੇ ਅਣਵਰਤੇ ਖਤਮ ਹੋ ਜਾਂਦੇ ਹਨ।

ਮਾਤਭਾਸ਼ਾ ਵਾਂਗ, ਬਦੇਸ਼ੀ ਭਾਸ਼ਾਵਾਂ ਨੂੰ ਬਿਨਾਂ ਅਨੁਵਾਦ ਕੀਤਿਆਂ ਸਮਝਣ ਦੀ ਸਮੱਰਥਾ ਬੱਚਿਆਂ ਵਿਚ ਜ਼ਿਆਦਾ ਹੁੰਦੀ ਹੈ। ਇਹੀ ਹਾਲ ਸੰਗੀਤ ਦਾ ਹੈ। ਬੱਚਾ ਜੋ ਇਕ ਸਾਜ਼ ਸਿੱਖ ਲਵੇ, ਵੀਹ ਸਾਲ ਦੇ ਵਕਫੇ ਬਾਅਦ ਉਹ ਉਸਨੂੰ ਉਵੇਂ ਲਵੇਗਾ। ਪੂਰੀ ਜਾਣਕਾਰੀ ਦਾ ਵਿਗੋਚਾ ਦਿਮਾਗ ਦੇ ਭਾਸ਼ਾਈ ਕੇਂਦਰ ਨੂੰ ਪੂਰੀ ਤਰ੍ਹਾਂ ਪ੍ਰਫੁਲਤ ਨਹੀਂ ਹੋਣ ਦਿੰਦਾ। ਜੰਗਲ ਵਿਚ ਪਲਿਆ ਬੱਚਾ ਜੇ ਦਸ ਸਾਲ ਦੀ ਉਮਰ 'ਚ ਵਾਪਸ ਆ ਜਾਵੇ ਤਾਂ ਭਾਸ਼ਾ 'ਚ ਕਮਾਲ ਨਹੀਂ ਹਾਸਲ ਕਰ ਸਕਦਾ। ਇਹੀ ਹਾਲ ਬਾਕੀ ਇੰਦਰੀਆਂ ਦਾ ਹੈ। ਡਾਕਫੈਲਰ ਯੂਨੀਵਰਸਿਟੀ ਦੇ ਤੰਤੂ-ਸਰੀਰਕ ਵਿਗਿਆਨੀ ਡੇਵਿਡ ਹਬਲ ਅਨੁਸਾਰ ਜੇ ਬਲੂੰਗੜੇ ਦੀਆਂ ਅੱਖਾਂ ਨੂੰ ਲਗਾਤਾਰ ਕਪੜੇ ਨਾਲ ਢਕੀ ਰੱਖਿਆ ਜਾਵੇ ਤਾਂ ਉਹ ਅੱਖਾਂ ਦੇ ਅਣਵਰਤੇ ਜਾਣ ਕਾਰਣ ਅੰਨ੍ਹਾਂ ਹੋ ਜਾਵੇਗਾ ਬੇਸ਼ੱਕ ਅੱਖ ਦੀ ਬਣਤਰ ਠੀਕ ਠਾਕ ਹੋਵੇਗੀ। ਪਰ ਇਸਤਰ੍ਹਾਂ ਵੱਡੀਆਂ ਬਿੱਲੀਆਂ ਨਾਲ ਨਹੀਂ ਵਾਪਰੇਗਾ, ਕਿਉਂਕਿ ਅੱਖ ਅਤੇ ਦਿਮਾਗ ਦਾ ਤਾਲਮੇਲ ਬਚਪਨ 'ਚ ਸਥਾਪਤ ਹੋ ਚੁੱਕਿਆ ਹੋਵੇਗਾ। ਇੰਨਾਂ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ ਬੱਚਿਆਂ ਨੂੰ ਜਾਣਕਾਰੀ ਦੇ ਹੜ ਦੀ ਲੋੜ ਹੈ। ਤਾਂ ਜੋ ਉਸਦੀਆਂ ਸਾਰੀਆਂ ਇੰਦਰੀਆਂ ਅਤੇ ਦਿਮਾਗ ਵਿਚਲੇ ਸੰਬੰਧ ਸਥਾਪਤ ਅਤੇ ਵਿਕਸਤ ਹੋ ਸਕਣ।

ਮੁਢਲੀ ਸਿੱਖਿਆ (ਸਿਰਫ ਸਾਖ਼ਰਤਾ ਨਹੀਂ) ਦਿਮਾਗ ਦੀ ਉਸਾਰੀ ਨੂੰ ਢਾਲਦੀ ਹੈ। ਜੇ ਤੁਸੀਂ ਵੱਧ ਤੋਂ ਵੱਧ ਚੀਜ਼ਾਂ ਨਾਲ ਵਾਹ ਪਾਉਂਗੇ ਤਾਂ ਤੁਹਾਡੇ ਇਕ Processor ਵਿਕਸਤ ਹੋ ਜਾਵੇਗਾ ਜੋ ਮਗਰਲੀ ਜ਼ਿੰਦਗੀ ਵਿਚ ਆਉਂਦੇ ਤੱਥਾਂ ਦੇ ਹੜ੍ਹ ਨੂੰ ਇਕ ਲੜੀ ਦੇ ਪਰੋ ਸਕਣ ਦੇ ਸਮਰਥ ਹੋਵੇਗਾ।

ਦਫਤਰ ਅਤੇ ਕਾਰਖਾਨਿਆਂ ਵਿਚ ਫਿਟ ਕਰਨ ਲਈ ਸਾਖ਼ਰ ਪੁਰਜੇ ਬਨਾਉਣ ਦੀ ਥਾਂ ਚੇਤੰਨ ਅਤੇ ਸਮਰੱਥ ਮਨੁੱਖਾਂ ਵਿਚ ਬੱਚਿਆਂ ਨੂੰ ਢਾਲਣਾ ਮਾਪਿਆ-ਅਧਿਆਪਕਾਂ ਦੀ, ਅੱਜ ਦੇ ਸਮੇਂ ਦੀ ਅਣਸਰਦੀ ਲੋੜ ਹੈ।

**ਬੱਚਿਆ ਬਾਰੇ**

## ਗਣਿਤ ਵਿਗਿਆਨ

ਪਿਆਰੇ ਬੱਚਿਓ,

ਸਕੂਲ ਵਿਚ ਤੁਹਾਨੂੰ ਬਹੁਤ ਸਾਰੇ ਵਿਸ਼ੇ ਪੜ੍ਹਾਏ ਜਾਂਦੇ ਹਨ, ਤੁਹਾਨੂੰ ਅੰਕ-ਗਣਿਤ ਵੀ ਪੜ੍ਹਾਇਆ ਜਾਂਦਾ ਹੋਵੇਗਾ। ਅੰਕ ਗਣਿਤ ਵਿਚ ਜੋੜ, ਘਟਾਓ, ਗੁਣਾ ਅਤੇ ਵੰਡ ਚਾਰ ਮੁੱਢਲੀਆਂ ਪ੍ਰਕ੍ਰਿਆਵਾ ਹਨ ਜਿਨ੍ਹਾਂ ਨੂੰ ਹੁਣ ਤੱਕ ਤੁਸੀਂ ਚੰਗੀ ਤਰ੍ਹਾਂ ਸਿੱਖ ਚੁਕੇ ਹੋਵੋਗੇ। ਗੁਣਾ ਇਕ ਲੰਮਾ ਸਮਾ ਖਾਣ ਵਾਲੀ ਕ੍ਰਿਆ ਹੈ। ਪਰ ਅਸੀਂ ਤੁਹਾਨੂੰ ਇਥੇ ਇਕ ਸੌਖਾ ਤਰੀਕਾ ਦੱਸ ਰਹੇ ਹਾਂ। ਜੇ ਤੁਸੀਂ ਕਿਸੇ ਰਕਮ ਨੂੰ 19, 29, 39, 49, 59, 69, 79, 89 ਨਾਲ ਗੁਣਾ ਕਰਨਾ ਹੈ ਤਾਂ ਸਬੰਧਿਤ ਅੰਕ ਵਿਚ ਇਕ ਜੋੜ ਦਿਉ ਅਤੇ ਪ੍ਰਾਪਤ ਅੰਕ ਦੇ ਖੱਬੇ ਪਾਸੇ ਦੇ ਪਹਿਲੇ ਹਿੰਦਸੇ ਨਾਲ ਰਕਮ ਨੂੰ ਗੁਣਾ ਕਰ ਦਿਉ। ਇਸ ਪ੍ਰਕਾਰ ਪ੍ਰਾਪਤ ਉੱਤਰ ਦੇ ਪਿੱਛੇ ਇਕ ਸਿਫਰ ਲਾ ਕੇ ਉਸ ਵਿਚੋਂ ਮੂਲ ਜਿਸ ਰਕਮ ਨਾਲ ਗੁਣਾ ਹੋਈ ਸੀ, ਘਟਾ ਦਿਉ। ਇਸ ਤਰੀਕੇ ਦੀਆਂ ਹੇਠਾ ਦੋ ਉਦਾਹਰਨਾਂ ਦਿਤੀਆ ਜਾ ਰਹੀਆਂ ਹਨ।

ਉਦਾਹਰਣ 1

(ੳ) ਆਮ ਤਰੀਕਾ

```
  432
  x49
 3888
1728x
21168
```

(ਅ) ਨਵਾਂ ਤਰੀਕਾ

49+1=50 — ਇਕ ਜੋੜ ਕੇ — ਖੱਬਾ ਹਿੰਦਸਾ (5)

```
  432
   x5
 2160
21600   ← ਪਿਛੇ ਸਿਫਰ ਲਾਕੇ
 -432
21168
```

ਉਦਾਹਰਣ 2

(ੳ) ਆਮ ਤਰੀਕਾ

```
  364
  x69
 3276
2184x
25116
```

(ਅ) ਨਵਾਂ ਤਰੀਕਾ

69+1

```
  364
   x7
 2548
25480
 -364
25116
```

# ਵਿਚਾਰ-ਚਰਚਾ

**(ਜਨਵਰੀ-ਫਰਵਰੀ ਅੰਕ 1999 ਵਿਚ 'ਮਨ ਅਤੇ ਪਰਵੇਸ਼' ਕਾਲਮ ਅਧੀਨ ਲਿਖੇ ਲੇਖ ਦੇ ਸਬੰਧੀ ਕਿੰਤੂ - ਪ੍ਰੰਤੂ)**

ਮੈਂ ਸਮਝਦਾ ਹਾਂ ਕਿ ਇਹ ਲਿਖਤ ਸਾਡੀ ਸੁਸਾਇਟੀ ਦੀ ਬੁਨਿਆਦੀ ਸਮਝ ਨਾਲ ਟਕਰਾਉਂਦੀ ਹੈ। ਇਸ ਲਿਖਤ ਸਬੰਧੀ ਜੋ ਵੀ ਵਿਚਾਰ ਬਣੇ ਮੈਂ ਇਸ ਤਰ੍ਹਾਂ ਤਰਤੀਬ ਕੀਤੇ ਹਨ:

-ਜਿਸ ਰੂਪ ਚ ਇਹ ਵਿਚਾਰ ਪੇਸ਼ ਕੀਤੇ ਗਏ ਹਨ ਤਰਕਸ਼ੀਲ ਸੁਸਾਇਟੀ ਦੀ ਸਮਝ ਜਾਂ ਪਹੁੰਚ ਦੇ ਅਨੁਸਾਰੀ ਨਹੀਂ ਹਨ। ਇਸ ਲਈ ਇਸ ਨੂੰ ਬਹਿਸ ਵਿਚਾਰ ਦੇ ਪ੍ਰਸੰਗ 'ਚ ਹੀ ਛਾਪਿਆ ਜਾਣਾ ਚਾਹੀਦਾ ਸੀ।

-ਹੁਣ ਗੱਲ ਆਈ ਕਿ ਇਹ ਸੁਸਾਇਟੀ ਦੀ ਸਮਝ ਦੇ ਅਨੁਸਾਰੀ ਕਿਵੇਂ ਨਹੀਂ, ਲੇਖਕ ਲਿਖਦਾ ਹੈ ਕਿ "ਮਨੁੱਖ ਦਾ ਸਮਾਜ ਨਾ ਹੀ ਕਲਪਨਾ ਉਪਰ ਅਤੇ ਨਾ ਹੀ ਅਦਰਸ਼ਾ ਉਪਰ ਸਿਰਜਿਆ ਹੋਇਆ ਹੈ।" ਜਦੋਂ ਕਿ ਸੁਸਾਇਟੀ ਦੀ ਸਮਝ ਅਨੁਸਾਰ ਇਹ ਗੱਲ ਤਾਂ ਠੀਕ ਹੈ ਕਿ ਮੌਜੂਦਾ ਮਨੁੱਖੀ ਸਮਾਜ, ਕਿਸੇ ਅਦਿੱਖ ਸ਼ਕਤੀ ਦੀ ਕਲਪਨਾ ਉਪਰ ਸਿਰਜਿਆ ਹੋਇਆ ਨਹੀਂ ਹੈ। ਪਰ ਮੁੱਖ ਰੂਪ 'ਚ ਇਹ ਮੌਜੂਦਾ ਸਮਾਜ ਗਲਤ ਆਦਰਸ਼ਾ ਉਪਰ ਸਿਰਜਿਆ ਹੋਇਆ ਹੈ ਜਿਸ ਕਾਰਨ ਇਹ ਦਿਨੋ ਦਿਨ ਲੁਟੇਰੇ ਤੇ ਲੁੱਟੇ ਜਾ ਰਹੇ ਲੋਕਾਂ 'ਚ ਵੰਡ ਤੇ ਪਾੜਾ ਵਧਾ ਰਿਹਾ ਹੈ ਅਤੇ ਲੁੱਟੇ ਜਾ ਰਹੇ ਲੋਕਾਂ ਵਿਚ ਵੀ ਹਰ ਪੱਖੋਂ ਗਲਤ ਸੋਚ ਸਿਰਜ ਰਿਹਾ ਹੈ। ਇਸ ਮੌਜੂਦਾ ਸਮਾਜ ਦੇ ਗਲਤ ਆਦਰਸ਼ਾਂ ਦਾ ਹੀ ਪ੍ਰਭਾਵ ਹੈ ਕਿ ਲੋਕਾਂ ਦੀਆਂ ਨਿੱਤ ਦਿਨ ਦੀਆਂ ਜ਼ਿੰਦਗੀ ਦੀਆਂ ਲੋੜਾਂ ਖਾਤਰ ਹੀ ਆਪਸੀ ਵੈਰ ਵਿਰੋਧ ਤੇ ਦੂਰੀ ਦਿਨੋ ਦਿਨ ਵਧ ਰਹੀ ਹੈ ਅਤੇ ਇਹਨਾਂ ਲੁਟੇਰੇ ਆਦਰਸ਼ਾ ਦਾ ਲੋਕ ਵਿਰੋਧੀ ਰੂਪ ਹੋਰ ਵਧ ਅਸ਼ਪਸ਼ਟ ਤੇ ਗੁੰਝਲਦਾਰ ਹੋ ਰਿਹਾ ਹੈ। ਇਸ ਤਰ੍ਹਾਂ ਲੇਖਕ ਦੇ ਉਪਰੋਕਤ ਵਿਚਾਰ ਗਲਤ ਹਨ "ਸਮਾਜ.... ਨਾ ਹੀ ਆਦਰਸ਼ਾ ਉਪਰ ਸਿਰਜਿਆ ਹੈ।"

ਅੱਗੇ ਲੇਖਕ ਲਿਖਦਾ ਹੈ, "ਹੁਣ ਤੱਕ ਤਾਂ ਅਸੀਂ ਇਹੋ ਹੀ ਮੰਨਦੇ ਆ ਰਹੇ ਹਾਂ ਕਿ ਮਨੁੱਖ ਦੇ ਵਤੀਰੇ ਨੂੰ ਇੱਛਾ ਅਨੁਸਾਰ ਢਾਲਿਆ ਜਾ ਸਕਦਾ ਹੈ।" ਭਾਵ ਲੇਖਕ ਅਨੁਸਾਰ ਮਨੁੱਖੀ ਵਤੀਰੇ ਨੂੰ ਬਦਲਿਆ ਨਹੀਂ ਜਾ ਸਕਦਾ ਜੇ ਇਹ ਲੇਖਕ ਦਾ ਸੰਕਲਪ ਸੱਚ ਹੁੰਦਾ ਤਾਂ ਇਹ ਜੰਗਲੀ ਮਨੁੱਖ ਤੋਂ ਸਭਿਅਕ ਮਨੁੱਖ ਤਕ ਅਤੇ ਸਭਿਅਕ ਮਨੁੱਖ ਤੋਂ ਅਜ ਦੇ ਲੋਕ ਵਿਰੋਧੀ ਸਮਾਜਿਕ ਪ੍ਰਬੰਧ ਦੇ ਅਨੁਸਾਰੀ ਬਦਲ ਰਹੇ ਮਨੁੱਖ ਦੇ ਵਤੀਰੇ ਨੂੰ ਕੀ ਕਹਾਂਗੇ। ਜੇ ਲੇਖਕ ਦਾ ਵਿਚਾਰ ਠੀਕ ਹੈ ਤਾਂ ਫਿਰ ਅੱਜ ਦੇ ਮਨੁੱਖ ਨੂੰ ਇਕ ਤਰਕਸ਼ੀਲ ਮਨੁੱਖ 'ਚ ਬਦਲਣ ਦਾ ਸੁਸਾਇਟੀ ਦਾ ਮੰਤਵ ਅਤੇ ਢੰਗ ਕਿਵੇ ਠੀਕ ਹੋਇਆ? ਇਸ ਤਰ੍ਹਾਂ ਲੇਖਕ ਦੇ ਵਚਾਰ ਸੁਸਾਇਟੀ ਦੀ ਸਮਝ ਨਾਲ ਟਕਰਾਉਂਦੇ ਹਨ।

ਅਗੇ ਲੇਖਕ ਲਿਖਦਾ ਹੈ "ਇਹ ਕਦਾਚਿਤ ਪ੍ਰਤੀਤ ਨਹੀਂ ਹੁੰਦਾ ਕਿ ਮਨੁੱਖ ਦੀ ਸੋਚਣੀ ਅਤੇ ਇਸ ਦਾ ਵਤੀਰਾ ਸਮੁੱਚੇ ਤੌਰ ਤੇ ਸੱਭਿਆਚਾਰ ਦੁਆਲੇ ਦੇ ਪ੍ਰਭਾਵ ਅਧੀਨ ਹੀ ਆਪਣੀ ਰੂਪ ਰੇਖਾ ਧਾਰਨ ਕਰਦਾ ਹੈ। ਅਸਲ ਗਲ ਇਹ ਹੈ ਕਿ ਮਨੁੱਖੀ ਵਿਚਰਨ ਉਪਰ ਸਭਿਆਚਾਰ ਦਾ ਪ੍ਰਭਾਵ ਪੈਂਦਾ ਤਾਂ ਹੈ ਪਰ ਇਹ ਪ੍ਰਭਾਵ ਕੇਵਲ ਪਾਬੰਦ ਹੱਦ ਤੱਕ ਸ੍ਰੀਮਤ ਰਹਿੰਦਾ ਹੈ।" ਅਸਲ 'ਚ ਲੇਖਕ ਲੋਕ ਪੱਖੀ ਮਨੁੱਖੀ ਸਭਿਆਚਾਰ ਸਿਰਜਣ ਲਈ ਅਸਰ ਅੰਦਾਜ ਹੁੰਦੇ ਆਲੇ ਦੁਆਲੇ ਦੀਆਂ ਹਾਲਤਾਂ ਦੇ ਪ੍ਰਭਾਵਾਂ ਅਤੇ ਮਨੁੱਖੀ ਦਿਮਾਗ ਅੰਦਰ ਕ੍ਰਿਆਸ਼ੀਲ ਜੀਨ ਪ੍ਰਬੰਧਾ ਦੇ ਪ੍ਰਭਾਵ ਨੂੰ ਸਹੀ ਅਰਥਾ ਤੇ ਸਬੰਧਾਂ 'ਚ ਪੇਸ਼ ਨਹੀਂ ਕਰ ਸਕਿਆ। ਇਸ ਦਬੱਲੇ ਰਿਸਤੇ 'ਚ ਆਪਣੀ ਇਕ ਪਾਸੜ ਸੋਚ ਦਾ ਪ੍ਰਗਟਾਵਾ ਕਰਦਾ ਲੇਖਕ ਲਿਖਦਾ ਹੈ ਕਿ "ਜਣਨ ਤੱਤ ਹੀ ਛੇਕੜ ਮਨੁੱਖੀ ਵਤੀਰੇ ਦਾ ਮੂਲ ਆਧਾਰ ਹਨ। ਤੁਛ ਜਾਂ ਮਾਮੂਲੀ ਹੱਦ ਤਕ ਨਹੀਂ, ਲਗਭਗ ਮੁਕੰਮਲ ਹੱਦ ਤੱਕ ਮਨੁੱਖ ਦੇ ਵਤੀਰੇ ਅੰਦਰਲੇ ਰੁਚੀਆ ਦੇ ਤਾਣੇ ਬਾਣੇ ਨੂੰ ਜੀਨ ਹੀ ਜਨਮ ਦਿੰਦੇ ਹਨ।"

ਆਪਣੀ ਸਮਝ ਨੂੰ ਸਪਸ਼ਟ ਕਰਨ ਦੀ ਕੋਸ਼ਿਸ਼ 'ਚ ਲੇਖਕ ਹੋਰ ਵੀ ਗੰਭੀਰ ਸੁਆਲ ਖੜੇ ਕਰਦਾ ਹੈ। ਜਿਵੇ, "ਹੇਰਾ ਫੇਰੀ ਕਰਨੀ ਅਤੇ ਵੱਲ ਛੱਲ ਕਰਨੇ ਸਾਡੇ ਵਤੀਰੇ ਦੀ ਜਾਨ ਹਨ। ਇਹਨਾਂ ਲਈ ਅਪਣਾਏ ਗਏ ਢੰਗ ਭਾਵੇਂ ਸਭਿਆਚਾਰ ਦੀ ਹੀ ਦੇਣ ਹੁੰਦੇ ਹਨ ਪਰ ਇਹਨਾ ਪ੍ਰਤੀ ਘਟ ਜਾਂ ਵੱਧ ਰੁਚੀ, ਜਮਾਂਦਰੂ ਜੀਨਾ ਰਾਹੀਂ ਵਿਰਸੇ 'ਚ ਮਿਲਦੀ ਹੈ ਅਤੇ "ਸਮਾਜਵਾਦ ਵਲ ਵੱਧਣ ... ਸਫਲ ਇਸ ਕਰਕੇ ਨਹੀਂ ਹੋ ਸਕਿਆ, ਕਿਉਂਕਿ ਮਨੁੱਖ ਦੇ ਜੀਨਾਂ ਨੇ ਇਸ ਦਿਸ਼ਾ ਵਲ ਦੂਰ ਤਕ ਜਾਣ ਦੀ ਇਸ ਨੂੰ ਖੁਲ ਨਹੀਂ ਦਿੱਤੀ ਹੋਈ।"

ਲੇਖਕ ਜਿਥੇ ਜੀਨਾਂ ਦੀ ਖੋਜ ਅਤੇ ਆਧਾਰ ਤੇ ਹੀ "ਨਵੇ ਰਾਹ" ਖੋਜਣ ਦੀ ਧੁਸ 'ਚ ਬਿਲਕੁਲ ਉਲਟ ਸਿਟੇ ਕੱਢ ਰਿਹਾ ਹੈ ਜੋ ਕਿ ਸੁਸਾਇਟੀ ਦੀ ਸਮਝ ਨਾਲ ਟਕਰਾਉਂਦੇ ਹਨ। ਦੂਸਰੀ ਗੱਲ ਲੇਖਕ ਦੀ ਅਸ਼ਪਸ਼ਟਤਾ ਵੀ ਸਪਸ਼ਟ ਝਲਕਦੀ ਹੈ। ਜੀਨਾ ਦੇ ਮਨੁੱਖੀ ਵਤੀਰੇ ਉਪਰ ਪ੍ਰਭਾਵ ਨੂੰ "ਲਗਭਗ ਮੁਕੰਮਲ ਹੱਦ ਤਕ" ਕਹਿੰਦਾ ਕਹਿੰਦਾ ਲੇਖਕ 'ਘੱਟ ਜਾਂ ਵੱਧ ਰੁਚੀ" ਤਕ ਪਹੁੰਚ ਜਾਂਦਾ ਹੈ। ਅਗੋ ਇਥੋਂ ਵੀ ਖਿਸਕਦਾ ਹੋਇਆ ਲਿਖਦਾ ਹੈ ਮੰਨਦਾ ਹੈ ਕਿ, "ਹਰ ਪ੍ਰਕਾਰ ਦੇ ਨਿਘਦਾ, ਡਰ ਦਾ, ਖੁਸ਼ੀ ਦਾ, ਗਮ ਦਾ ਪ੍ਰਭਾਵ ਦਿਮਾਗ ਉਪਰ ਪੈਦਾ ਰਹਿੰਦਾ ਹੈ ਜਿਹੜਾ ਕਿ ਤਜਰਬੇ ਬਣਕੇ ਇਕ ਵਿਅਕਤੀ ਦੇ ਚਰਿਤਰ ਨੂੰ ਤੇ ਇਸ ਵਤੀਰੇ ਨੂੰ ਉਸ ਹੱਦ ਤਕ ਢਾਲਦਾ ਚਲਿਆ ਜਾਂਦਾ ਹੈ ਜਿਸ ਦੀ ਖੁੱਲ ਇਸ ਦੇ ਜਣਨ ਤੱਤ ਇਸ ਨੂੰ ਦਿੰਦੇ ਹਨ।"

ਇਹ ਲਿਖਤ ਬਹਿਜ ਮੁਆਵਜੇ ਲਈ ਹੈ ਤਾਂ ਕਿ ਸਪਸ਼ਟ ਸਮਝ ਨਿਤਰ ਸਕੇ।

-ਹਰਭਜਨ ਸਿੰਘ
ਲੁਧਿਆਣਾ



## ਤੁਹਾਡੇ ਹੁੰਗਾਰੇ

ਤਰਕਸ਼ੀਲ ਦਾ ਜਨਵਰੀ-ਫਰਵਰੀ 1999 ਵਾਲਾ ਤਾਜ਼ਾ ਅੰਕ ਪੜ੍ਹਿਆ। ਇਸ ਵਿਚ 'ਹਿਸਟੀਰੀਆ' ਰੋਗ ਸੰਬੰਧੀ ਡਾ. ਅਜੀਤ ਪਾਲ ਸਿੰਘ ਜੀ ਨੇ ਬਹੁਤ ਵਧੀਆ ਜਾਣਕਾਰੀ ਦਿੱਤੀ ਹੈ। ਇਸ ਤੋਂ ਬਿਨਾਂ ਇਸ ਅੰਕ ਵਿਚ 'ਕੇਸ ਹਿਸਟਰੀ' ਅਧੀਨ 'ਗੁੰਗਾ ਤੋਤਾ ਬੋਲ ਪਿਆ' (ਰਾਮ ਸਵਰਨ ਸਿੰਘ) ਅਤੇ ਇਸ ਲੇਖਕ ਵੱਲੋਂ ਲਿਖਿਆ 'ਜੀਵਨ ਦਾ ਆਰਦਸ਼ ਕੀ ਹੋਵੇ?' ਵੀ ਬਹੁਤ ਪਸੰਦ ਆਇਆ। ਵਿੰਦਰ ਠੀਕਰਵਾਲਾ ਦੇ ਲਿਖੇ 'ਤਰਕਸ਼ੀਲ ਟੱਪੇ' ਵੀ ਆਪਣੀ ਮਿਸਾਲ ਆਪ ਹਨ ਉਨ੍ਹਾਂ ਨੇ ਬਹੁਤ ਥੋੜ੍ਹੇ ਜਿਹੇ ਸ਼ਬਦਾਂ ਵਿਚ ਹਕੀਕਤ ਨੂੰ ਬਿਆਨ ਕੀਤਾ ਹੈ, ਇਕ ਤਰ੍ਹਾਂ ਨਾਲ ਗਾਗਰ ਵਿਚ ਸਾਗਰ ਨੂੰ ਬੰਦ ਕੀਤਾ ਹੈ।

-ਸੁਖਪਾਲ ਸਿੰਘ ਫਾਰਮਾਸਿਸਟ
ਲਵਪ੍ਰੀਤ, ਜਸਪ੍ਰੀਤ ਗੋਨਿਆਨਾ ਮੰਡੀ

ਜਨਵਰੀ-ਫਰਵਰੀ ਅੰਕ ਬੇ-ਸ਼ੁਮਾਰ ਜਾਣਕਾਰੀ ਨਾਲ ਭਰਪੂਰ ਸੀ। ਸੁਰਜੀਤ ਸਿੰਘ ਢਿਲੋਂ ਦਾ ਲੇਖ "ਮਨੁੱਖੀ ਸੁਭਾਓ ਉਪਰ ਵਿਰਸੇ ਦਾ ਪ੍ਰਭਾਵ" ਗਿਆਨ-ਵਰਧਕ ਸੀ। ਜਿਸ ਦੇ ਅੰਤਰਗਤ ਵਿਗਿਆਨਕ ਦ੍ਰਿਸ਼ਟੀ ਤੋਂ ਮਨੁੱਖੀ ਵਤੀਰੇ ਨੂੰ ਜਣਨ-ਤੱਤਾਂ ਦੇ ਅਧੀਨ ਦਰਸਾਇਆ ਅਤੇ ਵਤੀਰੇ 'ਤੇ ਸਭਿਆਚਾਰਕ ਪ੍ਰਭਾਵ ਕੇਵਲ ਪਹਿਰਾਵੇ ਵਾਂਗ ਕਬੂਲਿਆ ਹੈ। ਬ੍ਰਹਿਮੰਡ ਦੀ ਉਤਪਤੀ ਦੇ ਬਿਗ-ਬੈਂਗ ਸਿਧਾਂਤ 'ਤੇ ਚਲ ਰਹੀ ਵਿਚਾਰ ਚਰਚਾ ਕਾਬਲੇ ਤਰੀਫ਼ ਹੈ। ਉਮੀਦ ਹੈ ਅੱਗੇ ਵਾਸਤੇ ਵੀ "ਤਰਕਸ਼ੀਲ" ਪਾਠਕਾਂ ਦੀ ਜਗਿਆਸਾ ਨੂੰ ਸ਼ਾਤ ਕਰਦਾ ਰਵੇਗਾ।

-ਪਰਮਜੀਤ, ਸੈਦਪੁਰ, ਸ਼ਾਹਕੋਟ (ਜਲੰਧਰ)

ਮੈਂ ਤਰਕਸ਼ੀਲ ਅੰਕ ਕੋਈ ਤਿੰਨ ਸਾਲਾਂ ਤੋਂ ਪੜ੍ਹ ਰਿਹਾ ਹਾਂ। ਪਹਿਲਾਂ ਪਹਿਲ ਮੈਂ ਅੰਧ ਵਿਸ਼ਵਾਸਾਂ ਦੇ ਜਾਲ ਵਿਚ ਫਸਿਆ ਹੋਇਆ ਸੀ। ਮੈਂ ਬੀ. ਏ. ਭਾਗ ਦੂਜਾ ਦਾ ਵਿਦਿਆਰਥੀ ਹਾਂ। ਹੁਣ ਮੈਂ ਅੰਧ ਵਿਸ਼ਵਾਸਾਂ ਦੇ ਜਾਲ ਵਿਚੋਂ ਪੂਰੀ ਤਰ੍ਹਾਂ ਨਿਕਲ ਚੁੱਕਾ ਹਾਂ। ਸੱਚ ਮੁੱਚ ਤੁਸੀਂ ਮੈਨੂੰ ਜ਼ਿੰਦਗੀ ਦੀ ਸਹੀ ਸੇਧ ਬਾਰੇ ਜਾਣਕਾਰੀ ਦਿੱਤੀ ਹੈ।

-ਹੁਸਨ ਸੁਮਨ, ਨੂਰਪੁਰ

ਤਰਕਸ਼ੀਲ ਮੈਟਰ ਦਿਲਚਸਪ ਅਤੇ ਪ੍ਰਭਾਵਯੋਗ ਹੁੰਦਾ ਹੈ। ਤੁਸੀਂ ਅਗਲੇ ਅੰਕ 'ਚ ਵਾਤਾਵਰਣ ਸੰਬੰਧੀ ਇਕ ਵੱਖਰਾ ਕਾਲਮ ਸ਼ੁਰੂ ਕਰਨ ਜਾ ਰਹੇ ਹੋ। ਇਸ ਨਾਲ ਮੈਗਜ਼ੀਨ ਹੋਰ ਵੀ ਪ੍ਰਭਾਵਸ਼ਾਲੀ ਹੋਵੇਗਾ।

-ਸੁਖਮਿੰਦਰ ਸਿੰਘ ਤੂਰ, ਖੋਸਾ ਪਾਂਡੋ

ਤਰਕਸ਼ੀਲ ਦੇ ਜਨਵਰੀ-ਫਰਵਰੀ 1999 ਦੇ ਮੈਗਜ਼ੀਨ ਸਫਾ ਨੰ. 2 ਤੇ ਅਜਮੇਰ ਸਿੰਘ ਪ੍ਰਦੇਸੀ ਦੁਆਰਾ ਲਿਖਿਆ ਹੋਇਆ ਗੀਤ ਛਾਪਿਆ ਗਿਆ। ਇਸ ਗੀਤ ਵਿਚ ਬਿਲਕੁੱਲ ਹੀ ਦਮ ਨਹੀਂ ਸੀ।

-ਗੁਰਪ੍ਰੇਮ ਸਿੰਘ ਪ੍ਰੇਮੀ

ਨਵੇਂ ਸਾਲ ਦਾ ਪਹਿਲਾਂ ਅੰਕ ਬਹੁਤ ਹੀ ਚੰਗਾ ਲੱਗਿਆ। ਖਾਸ ਕਰ 'ਮਨੁੱਖੀ ਸੁਭਾਓ ਉੱਪਰ ਵਿਰਸੇ ਦਾ ਪ੍ਰਭਾਵ' ਲੇਖ ਤਾਂ ਬਹੁਤ ਹੀ ਗਿਆਨਵਰਧਕ ਸੀ। ਦੂਜੇ ਨੰਬਰ ਤੇ ਸੰਪਾਦਕੀ ਵਿਚ ਆਪ ਜੀ ਦੇ ਖੰਨੇ ਵਿਖੇ ਹੋਏ ਰੇਲ ਹਾਦਸੇ ਬਾਰੇ ਵਿਚਾਰ ਬਹੁਤ ਚੰਗੇ ਲੱਗੇ। ਆਪ ਜੀ ਨੂੰ ਬੇਨਤੀ ਹੈ ਕਿ ਆਪ ਹਰ ਵਾਰੀ ਸੰਪਾਦਕੀ ਪੰਨੇ ਤੇ ਨਵੇਂ ਮਸਲੇ ਚਾਨਣਾ ਪਾਇਆ ਕਰੋ।

-ਅਵਤਾਰ ਅਰਸ਼, ਵਾਂਦਰ ਛੋਡ

ਨਵੰਬਰ-ਦਸੰਬਰ ਅੰਕ ਮਿਲਿਆ। ਬੇਹੱਦ ਪਸੰਦ ਆਇਆ ਖਾਸ ਤੌਰ ਤੇ ਡਾ. ਹਰੀਸ਼ ਮਲਹੋਤਰਾ ਨਾਲ ਮੁਲਾਕਾਤ ਕਾਫੀ ਸਲਾਹੁਣਯੋਗ ਸੀ। ਉਨ੍ਹਾਂ ਨੇ ਜਿਸ ਤਰ੍ਹਾਂ ਬਰਤਾਨੀਆਂ ਵਿਚ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਬਾਰੇ ਚਾਨਣਾ ਪਾਇਆ। "ਹੱਡ ਬੀਤੀਆ ਤੇ ਜੱਗ ਬੀਤੀਆਂ" ਦੇ ਸਿਰਲੇਖ ਹੇਠ ਜਦੋਂ ਇੰਗਲੈਂਡੀਆਂ ਭੂਤ ਦੌੜਿਆ ਕਾਫੀ ਦਿਲਚਸਪ ਲੱਗੀ। ਕੇਸ ਰਿਪੋਰਟ "ਜਿਉਣ ਦਾ ਹੱਜ" ਰਾਹੀਂ ਕੇਸ ਦੀ ਅਸਲੀਅਤ ਦਾ ਪਤਾ ਲੱਗਾ। ਅਮਰਜੀਤ ਢਿਲੋਂ ਦਾ ਗੀਤ ਵੀ ਵਧੀਆ ਸੀ। ਪੰਜਾਬ ਦੀ ਤਰ੍ਹਾਂ ਇਥੇ ਬਰਤਾਨੀਆਂ ਵਿਚ ਵੀ ਅਖੋਤੀ ਸਾਧਾਂ ਤੇ ਨਕਲੀ ਬਾਬਿਆਂ ਦਾ ਪੂਰੀ ਤਰ੍ਹਾਂ ਬੋਲਬਾਲਾ ਹੈ ਤੇ ਇਥੋ ਨਿਕਲਦੇ ਸਪਤਾਹਿਕ ਪੰਜਾਬੀ ਪੇਪਰਾਂ ਵਿਚ ਵੀ ਇਨ੍ਹਾਂ ਦਾ ਜ਼ਿਕਰ ਹੁੰਦਾ ਹੈ। ਖੁਸ਼ੀ ਦੀ ਗੱਲ ਹੈ ਕਿ ਆਪਨੇ ਬਰਤਾਨੀਆ ਵਿਚ ਵੀ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਕਰਕੇ ਚੰਗਾ ਕੰਮ ਕੀਤਾ ਹੈ ਅਤੇ ਇਹ ਸੁਸਾਇਟੀ ਵੀ ਬਰਤਾਨੀਆ ਵਿਚ ਆਪਣਾ ਮਹੱਤਵਪੂਰਣ ਯੋਗਦਾਨ ਪਾ ਸਕਦੀ ਹੈ।

-ਅਵਤਾਰ ਲਸਾੜਾ, ਕਵੈਂਟਰੀ (ਇੰਗਲੈਂਡ)

ਤਰਕਸ਼ੀਲ ਰਸਾਲੇ ਵਿਚ ਕਈ ਸ਼ਬਦ ਬਹੁਤ ਔਖੇ ਹੁੰਦੇ ਹਨ ਜਿਵੇਂ ਵਿਵੇਕ, ਅਧਿਆਤਮਵਾਚੀ, ਪਦਾਰਥਵਾਚੀ, ਤੁੱਛ, ਮਹਿਦੂਦ ਆਦਿ। ਇਨ੍ਹਾਂ ਦਾ ਬਰੈਕਟ ਵਿਚ ਥੋੜਾ ਵਿਸਥਾਰ ਜ਼ਰੂਰ ਕਰਦਿਆ ਕਰੋ, ਤਾਂ ਕਿ ਪਿੰਡਾਂ ਵਿਚ 5 ਤੋਂ 8 ਪੜ੍ਹੇ ਲੋਕ ਵੀ ਇਸ ਨੂੰ ਚੰਗੀ ਤਰ੍ਹਾਂ ਪੜ੍ਹ ਸਕਣ।

-ਸ਼ਵਿੰਦਰ ਜੀਤ ਸਿੰਘ ਧਾਲੀਵਾਲ

ਇਸ ਬਾਰ ਦਾ ਮੈਗਜ਼ੀਨ ਪੜ੍ਹਕੇ ਆਪਣੇ ਆਪ ਲਿਖਣ ਨੂੰ ਉੱਠ ਗਿਆ ਹੈ ਇਸ ਬਾਰ ਦਾ ਮੈਟਰ ਤਾਂ ਬਹੁਤ ਗਿਆਨ ਭਰਪੂਰ ਸੀ ਪਰ ਮਾੜੀ ਛਪਾਈ ਤੇ ਘਟੀਆ ਪੇਪਰ ਨੇ ਮੈਗਜ਼ੀਨ ਦਾ ਜਨਾਜਾ ਕੱਢ ਦਿੱਤਾ। (ਨਵੰਬਰ-ਦਸੰਬਰ ਅੰਕ 98)

-ਸੁਨੀਤਾ ਕੁਮਾਰੀ

ਨਵੰਬਰ-ਦਸੰਬਰ ਦਾ ਅੰਕ ਪੜ੍ਹਿਆ ਕਾਫੀ ਵਧੀਆ ਸੀ। ਇਸ ਵਿਚ ਹਰੀਸ਼ ਮਲਹੋਤਰਾ ਜੀ ਨਾਲ ਮੁਲਾਕਾਤ ਅਤੇ ਰਾਮ ਸਵਰਨ ਜੀ ਦਾ ਤਰਕ ਦਰਪਣ ਸੇਵਾ ਸੰਕਲਪ ਬਹੁਤ ਵਧੀਆ ਸਨ। ਮਾਸਟਰ ਭਜਨ ਜੀ ਦੀ ਰਿਪੋਰਟ ਅੜੇ ਐਸ. ਐਸ. ਆਜ਼ਾਦ ਜੀ ਦਾ ਸਰਿਸ਼ਟੀ ਤੇ ਰੱਬ ਦਾ ਸੰਕਲਪ ਮਨ ਨੂੰ ਭਾਅ ਗਏ। ਪਵਨ-ਗੁਲਾਈ ਜੀ ਦੀ ਅਮਰਨਾਥ ਵਿਚਲੇ ਸ਼ਿਵਲਿੰਗ ਦੀ ਅਸਲੀਅਤ ਜਾਣਕਾਰੀ ਭਰਪੂਰ ਸੀ।

-ਸਿਮਰਜੀਤ ਜੱਸਲ

ਐਤਕੀਂ ਜਨਵਰੀ-ਫਰਵਰੀ 99 ਦਾ ਅੰਕ ਤਰਕਸ਼ੀਲ ਅੰਕ ਸਮੁੱਚੇ ਤੌਰ ਤੇ ਬਹੁਤ ਹੀ ਜਾਣਕਾਰੀ ਭਰਪੂਰ ਸੀ। ਖਾਸ ਕਰਕੇ ਡਾ. ਸੁਖਪਾਲ ਸੰਘੇੜਾ ਦੀ ਬਿੱਗ-ਬੈਂਗ ਧਮਾਕੇ ਦੇ ਪ੍ਰਯੋਗ ਦੀ ਕਹਾਣੀ, ਰਾਮਸਵਰਨ ਦਾ ਲੇਖ ਜੀਵਨ ਦਾ ਆਦਰਸ਼ ਕੀ ਹੋਵੇ ਅਤੇ ਮਹਾਨ ਵਿਗਿਆਨੀ ਗੈਲੀਲੀ ਗੈਲੀਲਓ ਬਾਰੇ ਜਾਣਕਾਰੀ।

ਕਲੰਡਰ ਵੀ ਬਹੁਤ ਵਧੀਆ ਲੱਗਾ। ਪਰ ਹੋਰ ਵੀ ਚੰਗਾ ਹੁੰਦਾ ਜੇਕਰ ਕਲੰਡਰ ਉਪਰ ਡਾ. ਕਫੂਰ ਜਾਂ ਸ਼ਹੀਦ ਭਗਤ ਸਿੰਘ ਦਾ ਕੋਈ ਵਿਚਾਰ ਲਿਖ ਦਿੱਤਾ ਜਾਂਦਾ।

-ਰਾਜੇਸ਼ ਕੁਮਾਰ, ਬਲਤੇਜ਼ ਸਿੰਘ, ਜੀ. ਜੀ. ਹਸਪਤਾਲ, ਬਠਿੰਡਾ

# 1999 ਦੀ ਇਕਾਈਆਂ ਦੀ ਚੋਣ

**1. ਅੱਡਾ ਸਰਾਂ**

**ਪ੍ਰਧਾਨ** : ਫੋਨ 01886-31234
ਸ੍ਰੀ ਨਰਿੰਦਰ ਸਿੰਘ
ਪਿੰਡ ਨੈਨੋਵਾਲ ਵੈਦ
ਡਾਕ. ਸੀ ਕਰੀ ਜ਼ਿਲਾ ਹੁਸ਼ਿਆਰਪੁਰ
**ਸਕੱਤਰ** :
ਸ੍ਰੀ ਦਿਲਰਾਜ ਕੁਮਾਰ
C/o ਸ੍ਰੀਮਤੀ ਸੁਰਿੰਦਰ ਕੌਰ
B-9 ESI ਹਸਪਤਾਲ, ਹੁਸ਼ਿਆਰਪੁਰ

**2. ਅਬੋਹਰ**

**ਪ੍ਰਧਾਨ** : ਫੋਨ 01634-235444
ਸ੍ਰੀ ਗਣਪਤ ਰਾਮ
ਸਾਹਮਣੇ ਪੰਜਾਬ ਪੈਲੇਸ
ਹਨੂਮਾਨ ਗੜ ਰੋਡ, ਅਬੋਹਰ
ਜ਼ਿਲਾ ਫਿਰੋਜ਼ਪੁਰ-152116
**ਸਕੱਤਰ** : ਫੋਨ 01634-20018
ਜਗਦੀਸ਼ ਕੁਮਾਰ ਕਿੱਕਰ ਖੇੜਾ
C/o ਐਸ. ਜੀ. ਕੇ. ਪੈਸਟੀਮਾ ਈਡਜ਼
ਮੰਡੀ ਨੰ. 1, ਅਬੋਹਰ
ਜ਼ਿਲਾ ਫਿਰੋਜ਼ਪੁਰ-152116

**3. ਬਠਿੰਡਾ**

**ਪ੍ਰਧਾਨ** :
ਸ੍ਰੀ ਰਣਜੀਤ ਸਿੰਘ ਸਿਵੀਆ
ਗਿਆਨੀ ਜ਼ੈਲ ਸਿੰਘ
ਪੋਲੀਟਿਕ ਇੰਜੀਨੀਅਰ ਕਾਲਜ, ਬਠਿੰਡਾ
**ਸਕੱਤਰ** : ਫੋਨ 01651-35213
ਸ੍ਰੀ ਬਲਦੇਵ ਸਿੰਘ
ਭਾਈ ਮਤੀਦਾਸ ਨਗਰ, ਬਠਿੰਡਾ

**4. ਬਰਨਾਲਾ**

**ਪ੍ਰਧਾਨ** : ਫੋਨ 01679-86408
ਸ੍ਰੀ ਪ੍ਰੇਮ ਸਿੰਘ ਮਸਤਾਨਾ
ਪੱਤੀ ਤੱਖੇ ਕੀ
ਪਿੰਡ ਤੇ ਡਾਕ. ਸੇਖਾ, ਵਾਇਆ ਧੂਰੀ
ਜ਼ਿਲਾ ਸੰਗਰੂਰ
**ਸਕੱਤਰ** : ਫੋਨ 01679-37576
ਸ੍ਰੀ ਮਹਿੰਦਰ ਸਿੰਘ
B-XI/43, ਰਾਮਬਾਗ ਸਟਰੀਟ
ਬਰਨਾਲਾ, ਜ਼ਿਲਾ ਸੰਗਰੂਰ

**5. ਬਰਗਾੜੀ**

**ਪ੍ਰਧਾਨ** : ਸ੍ਰੀ ਰੇਸ਼ਮ ਸਿੰਘ
ਪਿੰਡ ਤੇ ਡਾਕ. ਠੱਠੀ ਭਾਈ
ਤਹਿ. ਬਾਘਾ ਪੁਰਾਣਾ
ਜ਼ਿਲਾ ਮੋਗਾ
**ਸਕੱਤਰ** : ਫੋਨ 24854 ਪੀ. ਪੀ.
ਸ੍ਰੀ ਰਾਜਿੰਦਰ ਜੀਤ
B-1/4210 ਅਮਨ ਨਗਰ
ਕੋਟਕਪੂਰਾ
ਜ਼ਿਲਾ ਫਰੀਦਕੋਟ-151204

**6. ਬੰਗਾ**

**ਪ੍ਰਧਾਨ** : ਮਾ. ਕੁਲਵਿੰਦਰ ਖਟਕੜ
ਪਿੰਡ ਤੇ ਡਾਕ. ਖਟਕੜ ਕਲਾਂ
ਜ਼ਿਲਾ ਨਵਾਂਸ਼ਹਿਰ
**ਸਕੱਤਰ** : ਮਾ. ਜਗਦੀਸ਼
ਪਿੰਡ ਤੇ ਡਾਕ. ਰਾਏਪੁਰ ਡੱਬਾ
ਜ਼ਿਲਾ ਨਵਾਂਸ਼ਹਿਰ

**7. ਬੁਲੋਵਾਲ**

**ਪ੍ਰਧਾਨ** : ਸ੍ਰੀ ਹਿੰਮਤ ਸਿੰਘ
ਸਪੁੱਤਰ ਸ੍ਰੀ ਪ੍ਰੀਤਮ ਸਿੰਘ
ਪਿੰਡ ਤੇ ਡਾਕ. ਕਾਠੋ ਅਧਿਕਾਰੇ
ਜ਼ਿਲਾ ਹੁਸ਼ਿਆਰਪੁਰ
**ਸਕੱਤਰ** : ਸ੍ਰੀ ਗੁਰਪਾਲ ਸਿੰਘ
ਸਪੁੱਤਰ ਸ. ਰਾਮ ਸਿੰਘ
ਪਿੰਡ ਮਛੌਰੀ ਵਾਲ
ਡਾਕ. ਖਾਨਪੁਰ ਸਹੋਤਾ
ਜ਼ਿਲਾ ਹੁਸ਼ਿਆਰਪੁਰ

**8. ਬਰੇਟਾ**

**ਪ੍ਰਧਾਨ** : ਸ੍ਰੀ ਅਸ਼ਵਨੀ ਕੁਮਾਰ
ਸਰਕਾਰੀ ਪ੍ਰਾਇਮਰੀ ਸਕੂਲ
ਪਿੰਡ ਤੇ ਡਾਕ. ਖੁਡਾਲ ਕਲਾਂ
ਜ਼ਿਲਾ ਮਾਨਸਾ
**ਸਕੱਤਰ** : ਫੋਨ : 01652-42532
ਮਾ. ਗੁਰਜੰਟ ਸਿੰਘ
ਸਰਕਾਰੀ ਮਿਡਲ ਸਕੂਲ
ਪਿੰਡ ਤੇ ਡਾਕ. ਖੁਡਾਲ ਕਲਾਂ
ਜ਼ਿਲਾ ਮਾਨਸਾ

**9. ਬਾੜੇਵਾਲ (ਲੁਧਿਆਣਾ)**

**ਪ੍ਰਧਾਨ** : ਸ੍ਰੀ ਨਿਰਮਲ ਸਿੰਘ
C/o ਸੋਨੂ ਚਿਕਨ ਹਾਊਸ
ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ
**ਸਕੱਤਰ** : ਸ੍ਰੀ ਪ੍ਰਕਾਸ਼ ਸਿੰਘ
ਭਾਈ ਰਣਧੀਰ ਸਿੰਘ ਨਗਰ
ਲੁਧਿਆਣਾ

**10. ਭਦੌੜ**

**ਪ੍ਰਧਾਨ** : ਸ੍ਰੀ ਗੁਰਮੇਲ ਭੁਟਾਲ
ਮੁਹੱਲਾ ਜਗੀਰਾ
ਪਿੰਡ ਤੇ ਡਾਕ. ਭਦੌੜ
ਜ਼ਿਲਾ ਸੰਗਰੂਰ
**ਸਕੱਤਰ** : ਸ੍ਰੀ ਬਲਵਿੰਦਰ ਸਿੰਘ
ਪਿੰਡ ਤੇ ਡਾਕ. ਅਲਕੜਾ
ਵਾਇਆ ਭਦੌੜ
ਜ਼ਿਲਾ ਸੰਗਰੂਰ

**11. ਭਾਈ ਰੂਪਾ**

**ਪ੍ਰਧਾਨ** : ਸ੍ਰੀ ਬੂਟਾ ਸਿੰਘ
ਸਪੁੱਤਰ ਸ੍ਰੀ ਜਸਵੰਤ ਸਿੰਘ
ਟੈਕਨੀਸ਼ਨ ਟੈਲੀਫੋਨ ਵਿਭਾਗ
ਪਿੰਡ ਤੇ ਡਾਕ. ਭਾਈ ਰੂਪਾ
ਜ਼ਿਲਾ ਬਠਿੰਡਾ
**ਸਕੱਤਰ** : ਸ੍ਰੀ ਸੁਖਵੀਰ ਸਿੰਘ
ਸਪੁੱਤਰ ਸ੍ਰੀ ਭੋਲਾ ਸਿੰਘ
ਪਿੰਡ ਤੇ ਡਾਕ. ਭਾਈ ਰੂਪਾ
ਜ਼ਿਲਾ ਬਠਿੰਡਾ

**12. ਭਵਾਨੀਗੜ੍ਹ**

**ਪ੍ਰਧਾਨ** : ਫੋਨ : 01672-73108
ਸ੍ਰੀ ਦੇਵ ਰਾਜ
ਫਰੈਂਡਜ਼ ਜਨਰਲ ਸਟੋਰ, ਗਊਸ਼ਾਲਾ ਚੌਂਕ
ਪਿੰਡ ਤੇ ਡਾਕ. ਭਵਾਨੀਗੜ੍ਹ
ਜ਼ਿਲਾ ਸੰਗਰੂਰ
**ਸਕੱਤਰ** : ਸ੍ਰੀ ਓਮ ਪ੍ਰਕਾਸ਼
C/o ਕੈਪੀ ਆਇਸ ਕਰੀਮ ਫੈਕਟਰੀ
ਢਡਿਆ ਪੱਤੀ
ਪਿੰਡ ਤੇ ਡਾਕ. ਭਵਾਨੀਗੜ੍ਹ
ਜ਼ਿਲਾ ਸੰਗਰੂਰ

**13. ਚਮਕੌਰ ਸਾਹਿਬ**

**ਪ੍ਰਧਾਨ** : ਸ੍ਰੀ ਮਲਕੀਤ ਰੌਣੀ
ਸਪੁੱਤਰ ਸ੍ਰੀ ਗੁਰਬਚਨ ਸਿੰਘ
ਪਿੰਡ ਰੌਣੀ ਖੁਰਦ, ਡਾਕ. ਲੁਠੇੜੀ
ਜ਼ਿਲਾ ਰੋਪੜ
**ਸਕੱਤਰ** : ਸ੍ਰੀ ਮਤੀ ਗੁਰਪ੍ਰੀਤ ਕੌਰ
W/o ਸ੍ਰੀ ਸਵਰਨ ਸਿੰਘ
ਭੰਗੂ ਪ੍ਰੀਟਿੰਗ ਪ੍ਰੈਸ, ਚਮਕੌਰ ਸਾਹਿਬ, ਜ਼ਿਲਾ ਰੋਪੜ

**14. ਧੂਰੀ**

**ਪ੍ਰਧਾਨ** : ਮਾ. ਸੁਖਦੇਵ
C/o ਵਾਲੀਆ ਪ੍ਰਿਟਿੰਗ ਪ੍ਰੈਸ
ਨੇੜੇ ਡਬਲ ਫਾਟਕ, ਧੂਰੀ
ਜ਼ਿਲਾ ਸੰਗਰੂਰ
**ਸਕੱਤਰ** : ਸ੍ਰੀ ਕੁਲਵਿੰਦਰ (ਬੰਟੀ)
H.No. 171, W.No. 11, ਧੂਰੀ
ਜ਼ਿਲਾ ਸੰਗਰੂਰ

**15. ਧਰਮਕੋਟ**

**ਪ੍ਰਧਾਨ** : ਸ੍ਰੀ ਸੁਰਜੀਤ ਸਿੰਘ
ਸਪੁੱਤਰ ਸ੍ਰੀ ਮਹਿਤਾਬ ਸਿੰਘ
ਪਿੰਡ ਭੋਡੀ ਵਾਲਾ, ਡਾਕ ਕਾਵਾ ਵਾਲਾ
ਤਹਿ ਜ਼ੀਰਾ, ਜ਼ਿਲਾ ਫਿਰੋਜ਼ਪੁਰ-42042
**ਸਕੱਤਰ** : ਮਾ. ਮਨਜੀਤ ਸਿੰਘ
ਪਿੰਡ ਤੇ ਡਾਕ. ਬੜੂਵਾਲ, ਤਹਿ ਜ਼ੀਰਾ
ਜ਼ਿਲਾ ਫਿਰੋਜ਼ਪੁਰ

**16. ਫਗਵਾੜਾ**

**ਪ੍ਰਧਾਨ** : ਫੋਨ : 72217
ਸ੍ਰੀ ਬਲਬੀਰ ਸਿੰਘ ਦੁਸਾਂਝ
ਪਿੰਡ ਤੇ ਡਾਕ. ਦੁਸਾਂਝ ਕਲਾਂ
ਨੇੜੇ ਮੰਢਾਲੀ ਦਰਵਾਜਾ
ਜ਼ਿਲਾ ਜਲੰਧਰ
**ਸਕੱਤਰ** : ਫੋਨ 72211
ਸ੍ਰੀ ਸੁਰਿੰਦਰ ਪਾਲ
ਪਿੰਡ ਤੇ ਡਾਕ. ਦੁਸਾਂਝ ਕਲਾਂ
ਜ਼ਿਲਾ ਜਲੰਧਰ

**17. ਗੜ੍ਹਸ਼ੰਕਰ**

**ਪ੍ਰਧਾਨ** : ਫੋਨ 22564
ਡਾ. ਜੋਗਿੰਦਰ ਕੁੱਲੇਵਾਲ
ਪਿੰਡ ਤੇ ਡਾਕ. ਡਾ. ਇਬਰਾਹੀਮਪੁਰ
ਤਹਿ ਗੜ੍ਹਸ਼ੰਕਰ
ਜ਼ਿਲਾ ਹੁਸ਼ਿਆਰਪੁਰ-144527
**ਸਕੱਤਰ** : ਫੋਨ : 22429
ਸ੍ਰੀ ਕੁਲਦੀਪ ਇਬਰਾਹੀਮਪੁਰੀ
ਪਿੰਡ ਤੇ ਡਾਕ. ਇਬਰਾਹੀਮਪੁਰ
ਤਹਿ ਗੜ੍ਹਸ਼ੰਕਰ, ਜ਼ਿਲਾ ਹੁਸ਼ਿਆਰਪੁਰ

**18. ਜਗਰਾਓਂ**

**ਪ੍ਰਧਾਨ** : ਫੋਨ : 23785
ਸ੍ਰੀ ਪੂਰਨ ਕਾਉਂਕੇ
ਪਿੰਡ ਤੇ ਡਾਕ. ਕਾਉਂਕੇਕਲਾਂ
ਤਹਿ : ਜਗਰਾਉ, ਜ਼ਿਲਾ ਲੁਧਿਆਣਾ

**ਸਕੱਤਰ** : ਸ੍ਰੀ ਲਖਵੀਰ ਸਿੰਘ ਲੈਕਚਰਾਰ
ਡਾਇਟ, ਜਗਰਾਉਂ
ਜ਼ਿਲਾ ਲੁਧਿਆਣਾ

## 19. ਜਲੰਧਰ

**ਪ੍ਰਧਾਨ** : ਫੋਨ : 0181-782201 (Off)
ਪ੍ਰੋ. ਜਰਨੈਲ ਸਿੰਘ
ਢਿੰਗਰਾ ਕਲੋਨੀ (ਢਿੱਲੋ ਬਾਗ)
ਵਡਾਲਾ ਚੌਂਕ, ਜਲੰਧਰ
**ਸਕੱਤਰ** : ਸ੍ਰੀ ਰਿਸ਼ੀ ਲੱਲੀਆਂ
ਪਿੰਡ ਤੇ ਡਾਕ. ਲੱਲੀਆਂ ਕਲਾਂ
ਵਾਇਆ : ਲਾਬੜਾਂ
ਜ਼ਿਲਾ ਜਲੰਧਰ

## 20. ਜੋਗਾ

**ਪ੍ਰਧਾਨ** : ਫੋਨ : 01652-62807
ਸ੍ਰੀ ਇੰਦਰਜੀਤ ਸਿੰਘ
ਸਪੁੱਤਰ ਸ੍ਰੀ ਕਰਨੈਲ ਸਿੰਘ
ਪਿੰਡ ਤੇ ਡਾਕ. ਬੁਰਜ ਝੱਬਰ
ਜ਼ਿਲਾ ਮਾਨਸਾ
**ਸਕੱਤਰ** : ਫੋਨ : 01652-62345
ਸ੍ਰੀ ਬਲਦੇਵ ਸਿੰਘ
ਸਪੁੱਤਰ ਸ੍ਰੀ ਹਾਕਮ ਸਿੰਘ
ਪਿੰਡ ਅਕਲੀਆ
ਜ਼ਿਲਾ ਮਾਨਸਾ

## 21. ਖੰਨਾ

**ਪ੍ਰਧਾਨ** : ਸ੍ਰੀ ਰਾਕੇਸ਼
ਪਿੰਡ ਤੇ ਡਾਕ. ਫਤਿਹਗੜ੍ਹ ਨਿਊਆ
ਜ਼ਿਲਾ ਫਤਿਹਗੜ੍ਹ ਸਾਹਿਬ
**ਸਕੱਤਰ** : ਸ੍ਰੀ ਸਿਕੰਦਰ ਸਿੰਘ
ਸਪੁੱਤਰ ਸ੍ਰੀ ਨਛੱਤਰ ਸਿੰਘ
ਪਿੰਡ ਟੌਂਸਾ, ਡਾਕ ਈਸੜੂ
ਜ਼ਿਲਾ ਲੁਧਿਆਣਾ

## 22. ਖਰੜ

**ਪ੍ਰਧਾਨ** : ਫੋਨ : 45992
ਸ੍ਰੀ ਗੁਰਮੀਤ ਸਿੰਘ
H.No. 456, W.No. 4
ਖਰੜ, ਜ਼ਿਲਾ ਰੋਪੜ
**ਸਕੱਤਰ** : ਸ੍ਰੀ ਸਤਨਾਮ ਸਿੰਘ
ਸਪੁੱਤਰ ਸ੍ਰੀ ਖੁਸ਼ਹਾਲ ਸਿੰਘ
ਪਿੰਡ ਤੇ ਡਾਕ. ਦਾਊਂ
ਤਹਿ ਮੋਹਾਲੀ, ਜ਼ਿਲਾ ਰੋਪੜ

## 23. ਕਾਦਰਾਬਾਦ

**ਪ੍ਰਧਾਨ** : ਸ੍ਰੀ ਬ੍ਰਿਸ ਭਾਨ ਤਰਕ
ਪਿੰਡ ਤੇ ਡਾਕ. ਬੁਜਰਕ
ਤਹਿ ਸਮਾਣਾ, ਜ਼ਿਲਾ ਪਟਿਆਲਾ
**ਸਕੱਤਰ** : ਡਾ. ਗੁਰਜੰਟ ਸਿੰਘ ਬੰਗਾਲੀ
ਤਹਿਸੀਲ ਰੋੜ, ਸਮਾਣਾ
ਜ਼ਿਲਾ ਪਟਿਆਲਾ

## 24. ਕਾਲਿਆਂਵਾਲੀ

**ਪ੍ਰਧਾਨ** : ਫੋਨ : 01655-27332
ਸ੍ਰੀ ਮੁਕੰਦ ਸਿੰਘ
ਸਪੁੱਤਰ ਸ੍ਰੀ ਠੋਲਾ ਸਿੰਘ
ਪਿੰਡ ਫੱਤਾਬਾਲੂ, ਡਾਕ ਕਲਾਲਵਾਲਾ
ਤਹਿ ਤਲਵੰਡੀ ਸਾਬੋ, ਜ਼ਿਲਾ ਬਠਿੰਡਾ
**ਸਕੱਤਰ** : ਫੋਨ 01695-22137
ਸ੍ਰੀ ਹਰਜੀਤ ਸਿੰਘ

## 25. ਲੁਧਿਆਣਾ

**ਪ੍ਰਧਾਨ** : ਫੋਨ : 564950
ਮਾ. ਭਜਨ ਸਿੰਘ
45-L, ਸ਼ਹੀਦ ਕਰਨੈਲ ਸਿੰਘ ਨਗਰ
ਫੇਜ਼ 2, ਪੱਖੋਵਾਲ, ਲੁਧਿਆਣਾ
**ਸਕੱਤਰ** : ਸ੍ਰੀ ਚਮਕੌਰ ਗਜੇਆਣਾ
C/o ਗੁਲਜਾਰਾ ਸਿੰਘ, H.No 1069
ਪਿੰਡ ਤੇ ਡਾਕ. ਸੁਨੇਤ, ਲੁਧਿਆਣਾ

## 26. ਲਹਿਰਾਗਾਗਾ

**ਪ੍ਰਧਾਨ** : ਫੋਨ : 01676-72110
ਸ੍ਰੀ ਪਰਮਵੇਦ
ਸ਼ਹੀਦ ਭਗਤ ਸਿੰਘ ਬਸਤੀ
ਲਹਿਰਾਗਾਗਾ, ਜ਼ਿਲਾ ਸੰਗਰੂਰ

## 27. ਮਾਛੀਵਾੜਾ

**ਪ੍ਰਧਾਨ** : ਸ੍ਰੀ ਬਖਸ਼ੀ ਰਾਮ
ਪਿੰਡ ਬੈਗਸ਼ਾਲ ਕਲਾਂ
ਡਾ. ਹੰਬੋਵਾਲ ਬੇਟ
ਤਹਿ ਸਮਰਾਲਾ, ਜ਼ਿਲਾ ਲੁਧਿਆਣਾ
**ਸਕੱਤਰ** : ਸ੍ਰੀ ਗੁਰਜੀਤ
ਪਿੰਡ ਹੇਡੋਂ ਬੇਟ
ਡਾ. ਛੌੜੀਆਂ
ਜ਼ਿਲਾ ਲੁਧਿਆਣਾ

## 28. ਮੋਗਾ

**ਪ੍ਰਧਾਨ** : ਸ੍ਰੀ ਸੰਤੋਖ ਸਿੰਘ
ਸਪੁੱਤਰ ਸ੍ਰੀ ਗੁਰਦਿਆਲ ਸਿੰਘ
H.No. 2108, ਨਜ਼ਦੀਕ ਗੁਰੂਦੁਆਰਾ, ਅਕਾਲਸਰ ਰੋਡ, ਮੋਗਾ



**ਸਕੱਤਰ** : ਸ੍ਰੀ ਅਮਰਜੀਤ ਸਿੰਘ
ਬਗਿਆਣਾ ਬਸਤੀ
ਨੇੜੇ ਡੇਰਾ ਹਰਬੰਸ ਪੁਰਾਣਾ, ਮੋਗਾ

## 29. ਮੁਲਾਂਪੁਰ

**ਪ੍ਰਧਾਨ** : ਸ੍ਰੀ ਹਰਕੇਸ਼ ਕੁਮਾਰ
ਸਪੁੱਤਰ ਸ੍ਰੀ ਜੁਗਿੰਦਰ ਪਾਲ
945/11 ਪੁਰਾਣੀ ਮੰਡੀ, ਮੁੱਲਾਪੁਰ
ਜ਼ਿਲਾ ਲੁਧਿਆਣਾ 141101
**ਸਕੱਤਰ** : ਸ੍ਰੀ ਸੁਰਿੰਦਰ ਕੁਮਾਰ
H.No 945/11, ਪੁਰਾਣੀ ਮੰਡੀ, ਮੁੱਲਾਪੁਰ
ਜ਼ਿਲਾ ਲੁਧਿਆਣਾ-141101

## 30. ਮੰਡੀ ਲਾਧੂਕਾ

**ਪ੍ਰਧਾਨ** : ਸ੍ਰੀ ਲਾਲ ਚੰਦ
ਮੈ. ਗੋਲਡਨ ਇਲੈਕਟ੍ਰਿਕ ਕੰਪਨੀ
ਮੰਡੀ ਲਾਧੂਕਾ
ਜ਼ਿਲਾ ਫਿਰੋਜ਼ਪੁਰ
**ਸਕੱਤਰ** : ਸ੍ਰੀ ਗੁਰਦੀਪ ਸਿੰਘ
ਗੁਰਦੀਪ ਇਲੈਕਟ੍ਰਨਿਕ
ਨੇੜੇ ਵਿਸ਼ਵਕਰਮਾ ਮੰਦਿਰ
ਮੰਡੀ ਲਾਧੂਕਾ, ਜ਼ਿਲਾ ਫਿਰੋਜ਼ਪੁਰ

## 31. ਮਾਹਿਲਪੁਰ

**ਪ੍ਰਧਾਨ** : ਸ੍ਰੀ ਨਰਿੰਦਰ ਮਾਹਿਲਪੁਰ
C/o ਨਰਿੰਦਰਾ ਨਿਊਜ ਏਜੰਸੀ
ਮਾਹਿਲਪੁਰ, ਜ਼ਿਲਾ ਹੁਸ਼ਿਆਰਪੁਰ
**ਸਕੱਤਰ** : ਫੋਨ : 01884-43793
ਸ੍ਰੀ ਵਿਜੈ ਬੰਬੇਲੀ
ਪਿੰਡ ਤੇ ਡਾਕ. ਬੰਬੇਲੀ
ਬਲਾਕ ਮਾਹਿਲਪੁਰ
ਜ਼ਿਲਾ ਹੁਸ਼ਿਆਰਪੁਰ-146101

## 32. ਮੌੜ ਮੰਡੀ

**ਪ੍ਰਧਾਨ** : ਫੋਨ : 35267
ਸ੍ਰੀ ਹਰਬੰਸ ਕੁੱਬੇ
ਸਪੁੱਤਰ ਸ੍ਰੀ ਕਰਨੈਲ ਸਿੰਘ
ਪਿੰਡ ਤੇ ਡਾਕ ਰਾਜਗੜ ਕੁੱਬੇ
ਜ਼ਿਲਾ ਬਠਿੰਡਾ
**ਸਕੱਤਰ** : ਫੋਨ : 30914
ਸ੍ਰੀ ਕ੍ਰਿਸ਼ਨ ਕੁੱਬੇ
C/o ਕੁੱਬੇ ਪ੍ਰਿੰਟਿੰਗ ਪ੍ਰੈਸ
ਮੌੜ ਮੰਡੀ, ਜ਼ਿਲਾ ਬਠਿੰਡਾ

## 33. ਨਵਾਂਸ਼ਹਿਰ

**ਪ੍ਰਧਾਨ** : ਮਾ. ਸੁਖਵਿੰਦਰ ਸਿੰਘ
ਸੀ. ਟੀ. ਐਜੂਕੇਸ਼ਨ ਸੈਂਟਰ
ਪੁਰਾਣੀਆਂ ਕਚਹਿਰੀਆਂ ਦੇ ਪਿਛੇ
ਅਮਰਜੀਤ ਨਗਰ, ਨਵਾਂਸ਼ਹਿਰ
**ਸਕੱਤਰ** : ਸ੍ਰੀ ਅਜੈ ਕੁਮਾਰ
ਸਪੁੱਤਰ ਸ੍ਰੀ ਗਰੀਬ ਦਾਸ
ਰਵੀਦਾਸ ਨਗਰ, ਨਵਾਂਸ਼ਹਿਰ

## 34. ਪਟਿਆਲਾ

**ਪ੍ਰਧਾਨ** : ਸ੍ਰੀ ਜਨਕ ਰਾਜ
H.No 111-B
ਮੇਹਰ ਸਿੰਘ ਕਲੋਨੀ
ਤ੍ਰਿਪੜੀ, ਪਟਿਆਲਾ
**ਸਕੱਤਰ** : ਫੋਨ : 0175-371775
ਸਰਬਜੀਤ ਸਿੰਘ
H.No 18, St. No. 4
ਆਨੰਦ ਨਗਰ B, ਪਟਿਆਲਾ

## 35. ਪਾਤੜਾਂ

**ਪ੍ਰਧਾਨ** : ਸ੍ਰੀ ਗੁਰਜੰਟ ਸਿੰਘ
ਪਿੰਡ ਬਣਵਾਲਾ, ਡਾਕ. ਦੁਤਾਲ
ਜ਼ਿਲਾ ਪਟਿਆਲਾ
**ਸਕੱਤਰ** : ਸ੍ਰੀ ਮਹਿੰਦਰ ਸਿੰਘ P.R.T.C.
ਪਿੰਡ ਤੇ ਡਾਕ ਪਾਤੜਾ
ਜ਼ਿਲਾ ਪਟਿਆਲਾ

## 36. ਪੱਟੀ

**ਪ੍ਰਧਾਨ** : ਫੋਨ : 01851-44726
ਸ੍ਰੀ ਪਰਮਜੀਤ ਸਿੰਘ ਮਿਸ਼ਾ
ਕੋਰਟ ਰੋਡ, ਪੱਟੀ, ਨਜ਼ਦੀਕ ਥਾਣਾ
ਜ਼ਿਲਾ ਅੰਮ੍ਰਿਤਸਰ
**ਸਕੱਤਰ** : ਸ੍ਰੀ ਗੁਰਬਖਸ਼ ਸਿੰਘ
ਕੈਪਟਨ ਹੈਲਥ ਕਲੱਬ
ਕੰਡਿਆਰਾ ਰੋਡ, ਪੱਟੀ
ਜ਼ਿਲਾ ਅੰਮ੍ਰਿਤਸਰ

## 37. ਰੋਪੜ

**ਪ੍ਰਧਾਨ** : ਸ੍ਰੀ ਪਵਨ ਕੁਮਾਰ ਰੱਤੋਂ
ਕੋਠੀ ਨੰ. 71, ਗਿਆਨੀ ਜੈਨ ਸਿਘ ਰੋਡ ਨਗਰ
ਰੋਪੜ
**ਸਕੱਤਰ** : ਸ੍ਰੀ ਅਮਰਨਾਥ
ਸਪੁੱਤਰ ਸ੍ਰੀ ਦਲੀਪ ਚੰਦ
ਪਿੰਡ ਸੈਣੀ ਮਾਜਰਾ, ਡਾਕ ਨੂਰਪੁਰ ਬੇਈ
ਜ਼ਿਲਾ ਰੋਪੜ

### 38. ਰਾਮਪੁਰਾ ਫੂਲ

**ਪ੍ਰਧਾਨ :** ਸ੍ਰੀ ਜਗਦੇਵ ਸਿੰਘ
ਭਗਤ ਸਿੰਘ ਕਲੋਨੀ
ਨੇੜੇ ਬੱਸ :ਟੈਂਡ ਕਿਰਨ ਕਵਾੜੀਆ
ਰਾਮਪੁਰ ਫੂਲ
ਬਠਿੰਡਾ
**ਸਕੱਤਰ :** ਫੋਨ : 01651-35213
ਸ਼੍ਰੀ ਰਾਜਵਿੰਦਰ ਸਿੰਘ ਜਲਾਲ
ਪਿੰਡ ਤੇ ਡਾਕ ਜਲਾਲ
ਜ਼ਿਲਾ ਬਠਿੰਡਾ

### 39. ਰਾੜਾ ਸਾਹਿਬ

**ਪ੍ਰਧਾਨ :** ਫੋਨ : 0161-73124 ਦੁਕਾਨ
0161-858124 ਘਰ
ਸ੍ਰੀ ਰਘਵੀਰ ਜੀਰਖ
ਰਘਵੀਰ ਮਸ਼ੀਨਰੀ ਸਟੋਰ
ਰਾੜਾ ਸਾਹਿਬ, ਜ਼ਿਲਾ ਲੁਧਿਆਣਾ
**ਸਕੱਤਰ :** ਫੋਨ : 73040
ਸ੍ਰੀ ਰਾਜਵੀਰ, ਘਲੋਟੀ
ਪਿੰਡ ਤੇ ਡਾਕ ਘਲੋਟੀ
ਤਹਿ ਪਾਇਲ, ਜ਼ਿਲਾ ਲੁਧਿਆਣਾ

### 40. ਰਾਏਕੋਟ

**ਪ੍ਰਧਾਨ :** ਸ੍ਰੀ ਕੁਲਵੰਤ ਸਿੰਘ
ਦਸ਼ਮੇਸ਼ ਨਗਰ, ਲੁਧਿਆਣਾ ਰੋਡ,
ਰਾਏਕੋਟ, ਜ਼ਿਲਾ ਲੁਧਿਆਣਾ
**ਸਕੱਤਰ :** ਸ੍ਰੀ ਮਨਮੋਹਨ ਸਿੰਘ
ਰਾਏਕੋਟ, ਜ਼ਿਲਾ ਲੁਧਿਆਣਾ

### 41. ਸੰਗਰੂਰ

**ਪ੍ਰਧਾਨ :** ਫੋਨ : 30140
ਡਾ. ਅਮਰਜੀ ਸਿੰਘ ਮਾਨ
ਗਲੀ ਨੰ. 1, ਮੁਬਾਰਕ ਕੋਠੀ ਏਰੀਆ
ਸੰਗਰੂਰ
**ਸਕੱਤਰ :** ਫੋਨ 30587
ਪ੍ਰੋ. ਜਗਦੇਵ ਸਿੰਘ ਸੋਹੀ
C/o ਓ. ਪੀ. ਸਿੰਗਲਾ (ਐਡਵੋਕੇਟ)
ਮੰਡੀ ਗਲੀ, ਸੰਗਰੂਰ

### 42. ਸਾਹਨੇਵਾਲ

**ਪ੍ਰਧਾਨ :** ਫੋਨ : 0161-843666
ਸ੍ਰੀ ਰੁਪਿੰਦਰ ਪਾਲ ਸਿੰਘ
ਪਿੰਡ ਤੇ ਡਾਕ. ਜੰਡਿਆਲੀ
ਜ਼ਿਲਾ ਲੁਧਿਆਣਾ-141112
**ਸਕੱਤਰ :** ਫੋਨ 0161-845843
ਸ੍ਰੀ ਗੁਰਬਚਨ ਸਿੰਘ
ਸਪੁੱਤਰ ਸ੍ਰੀ ਮਨਿੰਦਰ ਸਿੰਘ
H.No B-IV-841
ਹਮੀਰਾਪੱਤੀ
ਪਿੰਡ ਤੇ ਡਾਕ ਸਾਹਨੇਵਾਲ,
ਜ਼ਿਲਾ ਲੁਧਿਆਣਾ

### 43. ਸਮਰਾਲਾ

**ਪ੍ਰਧਾਨ :** ਸ੍ਰੀ ਤਰਲੋਚਨ ਸਿੰਘ
C/o ਆਰਟ ਸੈਂਟਰ, ਸਮਰਾਲਾ
ਜ਼ਿਲਾ ਲੁਧਿਆਣਾ
**ਸਕੱਤਰ :** ਸ੍ਰੀ ਮਨਜੀਤ ਸਿੰਘ
ਪਿੰਡ ਮੁੱਤਿਓਂ, ਤਹਿ ਸਮਰਾਲਾ
ਜ਼ਿਲਾ ਲੁਧਿਆਣਾ

### 44. ਸੁਧਾਰ

**ਪ੍ਰਧਾਨ :** ਸ੍ਰੀ ਕਰਨੈਲ ਸਿੰਘ
ਸਪੁੱਤਰ ਸ੍ਰੀ ਅਮਰ ਸਿੰਘ
ਪਿੰਡ ਤੇ ਡਾਕ. ਹੇਰਾਂ, ਤਹਿ ਜਗਰਾਉਂ
ਜ਼ਿਲਾ ਲੁਧਿਆਣਾ
**ਸਕੱਤਰ :** ਸ੍ਰੀ ਧਰਮ ਸਿੰਘ
ਸਪੁੱਤਰ ਸ੍ਰੀ ਨਛੱਤਰ ਸਿੰਘ
ਪਿੰਡ ਤੇ ਡਾਕ ਸੂਜਾਪੁਰ
ਤਹਿ ਜਗਰਾਉਂ
ਜ਼ਿਲਾ ਲੁਧਿਆਣਾ

### 45. ਸਾਹਕੋਟ

**ਪ੍ਰਧਾਨ :** ਸ੍ਰੀ ਬਿਟੂ ਰੂਪੇਵਾਲੀ
C/o ਅੱਪੂ ਆਰਟ ਪ੍ਰੈਸ
ਸ਼ਾਹਕੋਟ (ਨੇੜੇ ਡਾਕਘਰ)
ਜ਼ਿਲਾ ਜਲੰਧਰ-144702
**ਸਕੱਤਰ :** ਫੋਨ : 01821-61338
01821-71483 ਘਰ
ਸ੍ਰੀ ਸੁਖਵਿੰਦਰ ਬਾਗਪੁਰ
ਅੱਪੂ ਆਰਟ ਪ੍ਰੈਸ
ਨੇੜੇ ਡਾਕਘਰ, ਸ਼ਾਹਕੋਟ
ਜ਼ਿਲਾ ਜਲੰਧਰ-144702

### 46. ਸੂਲਰਘਰਾਟ

**ਪ੍ਰਧਾਨ :** ਸ੍ਰੀ ਸੁਖਪਾਲ ਸਿੰਘ
ਪਿੰਡ ਤੇ ਡਾਕ ਜਲਾਲ, ਤਹਿ ਸੁਨਾਮ
ਜ਼ਿਲਾ ਸੰਗਰੂਰ
**ਸਕੱਤਰ :** ਫੋਨ : 01676-42921
ਡਾ. ਜੀਤ ਸਿੰਘ ਸਪੁੱਤਰ ਸ੍ਰੀ ਲਾਲ ਸਿੰਘ
ਜਾਗੋਪਤੀ, ਪਿੰਡ ਤੇ ਡਾਕ ਛਾਹੜ
ਤਹਿ ਸੁਨਾਮ, ਜ਼ਿਲਾ ਸੰਗਰੂਰ



### 47. ਟਾਂਡਾ ਉੜਮੁੜ

**ਪ੍ਰਧਾਨ :** ਸ੍ਰੀ ਹਰਦੀਪ ਖੁੱਡਾ
C/o ਬਨਵੈਤ ਪ੍ਰਿੰਟਿੰਗ ਪ੍ਰੈਸ
ਨਜ਼ਦੀਕ ਸਰਕਾਰੀ ਹਸਪਤਾਲ, ਟਾਂਡਾ
ਜ਼ਿਲਾ ਹੁਸ਼ਿਆਰਪੁਰ
**ਸਕੱਤਰ :** ਸ੍ਰੀ ਰਮੇਸ਼.ਕੁਮਾਰ ਡਿਪਟੀ
ਪਿੰਡ ਉਹੜਪੁਰ, ਡਾਕ. ਟਾਂਡਾ
ਜ਼ਿਲਾ ਹੁਸ਼ਿਆਰਪੁਰ

### 48. ਤਲਵੰਡੀ ਸਾਬੋ

**ਪ੍ਰਧਾਨ :** ਸ੍ਰੀ ਗੁਰਜੰਟ ਸਿੰਘ
ਸਪੁੱਤਰ ਸ੍ਰੀ ਗੁਰਤੇਜ ਸਿੰਘ
ਰਾਮਾ ਰੋਡ, ਪਿੰਡ ਤੇ ਡਾਕ. ਤਲਵੰਡੀ ਸਾਬੋ
ਜ਼ਿਲਾ ਬਠਿੰਡਾ
**ਸਕੱਤਰ :** ਫੋਨ : 01655-28026
ਸ੍ਰੀ ਦਰਸ਼ਨ ਸਿੰਘ
ਸਪੁੱਤਰ ਸ੍ਰੀ ਬਖਤੌਰ ਸਿੰਘ
C/o ਦਸ਼ਮੇਸ਼ ਫੋਟੋ ਸਟੇਟ
ਨਜ਼ਦੀਕ ਕਚਹਿਰੀ ਗੇਟ
ਤਲਵੰਡੀ ਸਾਬੋ (ਬਠਿੰਡਾ)

### 49. ਫਿਰੋਜ਼ਪੁਰ

**ਪ੍ਰਧਾਨ :** ਸ੍ਰੀ ਕਸ਼ਮੀਰ ਸਿੰਘ ਕਾਂਸਟੇਬਲ
ਨੰ. 1176, ਕੇਂਦਰੀ ਜੇਲ
ਫਿਰੋਜ਼ਪੁਰ
**ਸਕੱਤਰ :** ਸ੍ਰੀ ਭੁਪਿੰਦਰ ਸਿੰਘ
ਪਿੰਡ ਮੱਲਵਾਲ ਜਦੀਦ
ਡਾਕ. ਸੈਦਾਂਵਾਲਾ ਰੇਲਵੇ ਸਟੇਸ਼ਨ
ਤਹਿ : ਜ਼ਿਲਾ ਫਿਰੋਜ਼ਪੁਰ

### 50. ਜੋਧਾਂ (ਲੁਧਿਆਣਾ)

**ਪ੍ਰਧਾਨ :** ਸ੍ਰੀ ਸੁਖਦੇਵ ਸਿੰਘ
ਪਿੰਡ ਤੇ ਡਾਕ. ਜੋਧਾ (ਲੁਧਿਆਣਾ)
**ਸਕੱਤਰ :** ਡਾ. ਪ੍ਰਦੀਪ ਜੋਧਾਂ
ਪਿੰਡ ਤੇ ਡਾਕ. ਜੋਧਾਂ (ਲੁਧਿਆਣਾ)

### ਨਜ਼ਮ

ਕੁੱਤਾ ਕਿਉਂ ਰੋਂਦਾ ਹੈ
ਕੀ ਉਹ ਭੁੱਖਾ ਹੈ?
ਕੀ ਉਹ ਪਿਆਸਾ ਹੈ?
ਕੀ ਉਸਨੂੰ ਬੁਖਾਰ ਹੈ?
ਕੀ ਉਸ ਦੇ ਪੇਟ 'ਚ ਦਰਦ ਹੈ?
ਕੀ ਉਸਨੂੰ ਸਰਦੀ ਲੱਗ ਰਹੀ ਹੈ?
ਪਰ ਸਾਨੂੰ ਕੀ ਅਸੀਂ ਤਾਂ ਸਿਰਫ ਏਨਾ ਜਾਣਦੇ ਹਾਂ।
ਕਿ ਰੋਂਦਾ ਹੋਇਆ ਕੁੱਤਾ ਮਨਹੂਸ ਹੁੰਦਾ ਹੈ।

-ਬਰਿੰਦਰ ਚੋਹਲਾ

### ਗੀਤ

ਨਾ ਸੰਤ ਜੀ ਸੰਤ ਜੀ ਕਹਿ ਬੀਬੀ,
ਸੰਤਾਂ ਤੋਂ ਬਚਕੇ ਰਹਿ ਬੀਬੀ।
ਇਹ ਝਪਟ ਮਾਰ ਪਰਿੰਦੇ ਨੇ,
ਜਦ ਮੰਗੋ ਮੁੰਡੇ ਦਿੰਦੇ ਨੇ,
ਕਹਿੰਦੇ ਸੇਵਾ ਕਰ, ਤੇ ਰਹਿ ਬੀਬੀ,
ਨਾ ਸੰਤ ਜੀ ਸੰਤ ਜੀ ਕਹਿ ਬੀਬੀ,
ਸੰਤਾਂ ਤੋਂ .....................।

ਅੱਖਾਂ ਮੀਚ ਕੇ ਢੌਂਗ ਰਚਾਉਂਦੇ ਨੇ,
ਤੇ ਕਹਿ ਕੇ ਮੱਥੇ ਟਿਕਾਉਂਦੇ ਨੇ,
ਚੇਲੇ ਵੇਹਦੇ ਲਾ ਕੇ ਸ਼ਹਿ ਬੀਬੀ,
ਨਾ ਸੰਤ ਜੀ ਸੰਤ ਜੀ ਕਹਿ ਬੀਬੀ
ਸੰਤਾਂ ਤੋਂ .....................।

ਗਲ ਬੱਚਿਆਂ ਦੇ, ਦੇ ਕੇ 'ਗੁਠਾ' ਤੁਸੀਂ
ਭਰਦੇ ਇਹਨਾਂ ਦਾ ਠੂਠਾ ਤੁਸੀਂ।
ਨਾ ਦਸੋ ਕਿਸੇ ਨੂੰ ਕਹਿ ਬੀਬੀ,
ਸੰਤਾਂ ਤੋਂ ਬਚਕੇ ਰਹਿ ਬੀਬੀ,
ਨਾ ਸੰਤ ਜੀ ਸੰਤ ਜੀ ਕਹਿ ਬੀਬੀ।

ਇਹਨਾਂ ਤੋਰੀ ਫੁਲਕਾ ਚਲਾਇਆ ਏ,
ਸਾਨੂੰ 'ਨਾਗਨੀ' ਦਸਦੇ ਮਾਇਆ ਏ,
ਆਪ ਮਰਦੇ ਨੇ ਡਹਿ ਡਹਿ ਬੀਬੀ,
ਨਾ ਸੰਤ ਜੀ ਸੰਤ ਜੀ ਕਹਿ ਬੀਬੀ,
ਸੰਤਾਂ ਤੋਂ .....................।

ਇਹ ਆੜ 'ਹਵਨ' ਦੀ ਲੈ ਕੇ ਤੇ
ਕਰ 'ਕੱਠੇ' ਵਾਹਵਾ ਪੈਸੇ ਤੇ
ਇਹ ਭਜਦੇ ਰਾਤੀਂ ਲੈ ਬੀਬੀ
ਨਾ ਸੰਤ ਜੀ ਸੰਤ ਜੀ ਕਹਿ ਬੀਬੀ
ਸੰਤਾਂ ਤੋਂ .....................।

ਟਾਲਣਾ ਤੇਰੇ ਉਤੋਂ ਸੰਕਟ ਏ,
ਇਹ ਦਸਦੇ ਕਰਨਾ ਸੰਪਟ* ਏ,
ਭਾਵੇਂ ਕਰਵਾਉ ਕਰਜਾ ਲੈ ਬੀਬੀ,
ਨਾ ਸੰਤ ਜੀ ਸੰਤ ਜੀ ਕਹਿ ਬੀਬੀ
ਸੰਤਾਂ ਤੋਂ .....................।

ਤੇਰੇ ਅੰਦਰ ਸ਼ਨੀ ਦੀ ਰਸੌਲੀ ਏ,
ਪਰ ਇਹਨਾਂ ਦੀ ਗੋਗੜ ਪੋਲੀ ਏ,
ਚਿਹਰੇ ਕਰਦੇ ਨੇ ਟਹਿ ਟਹਿ ਬੀਬੀ
ਨ ਸੰਤ ਜੀ ਸੰਤ ਜੀ ਕਹਿ ਬੀਬੀ
ਸੰਤਾਂ ਤੋਂ .....................।

ਮੈਂ ਹੱਡੀ ਹੰਢਾ ਇਹ ਦੱਸੀ ਏ,
ਦਸਦੀ ਇਹ ਥੋਨੂੰ 'ਅੱਸੀ' ਏ,
ਵਾਰ ਵਾਰ ਰਹੀਂ ਹਾਂ ਕਹਿ ਬੀਬੀ
ਸੰਤਾਂ ਤੋਂ ਬਚਕੇ ਰਹਿ ਬੀਬੀ,
ਨਾ ਸੰਤ ਜੀ ਸੰਤ ਜੀ ਕਹਿ ਬੀਬੀ।

(*ਅਖੰਡ ਪਾਠ ਤੋਂ ਕਾਫੀ ਮਹਿੰਗਾ

'ਭੋਪਾਲ ਵਿਖੇ ਅੰਧ ਵਿਸ਼ਵਾਸ ਵਿਰੁੱਧ ਕੌਮੀ ਸੰਮੇਲਨ ਦੀਆਂ ਝਲਕੀਆਂ'







'ਡੈਲੀਗੇਟ ਇਜਲਾਸ ਨੂੰ ਸੰਬੋਧਨ ਕਰਦੇ ਹੋਏ ਪ੍ਰੋ. ਬਾਵਾ ਸਿੰਘ, ਪ੍ਰਧਾਨਗੀ ਮੰਡਲ ਤੇ ਡੈਲੀਗੇਟ'

ਪ੍ਰੋ. ਜ...delivered please return to:
C/o ਓ. ...
ਮੰਡੀ ਗਲੀ, ਸੰ...
...arksheel
ਪ੍ਰਧਾਨ : ਫੋਨ : ...
ਸ੍ਰੀ ਰੁਪਿੰਦਰ ਪਾਲ ...
ਪਿੰਡ ਤੇ ਡਾਕ. ਜੰ...ear Bus Stand,
ਜ਼ਿਲਾ ਲੁਧਿਆਣਾ-... Ludhiana

**BOOK POST**
(Printed Matter)

To ..........................................................
..........................................................
..........................................................
..........................................................